

ੴ ਸਤਿਗੁਰ ਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 364

ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ

# ਕਾਮਾ ਗਾਟਾ ਮਾਰੂ ਜਹਾਜ਼

# ਦੀ

# ਦੁਰਘਟਨਾ

ਸ੍ਰੀਮਤੀ ਸੁਵਰਨਜੀਤ ਕੌਰ ਨੀਲ
ਵੈਨਕੂਵਰ ਬ੍ਰਿਟਿਸ ਕੋਲੰਬੀਆ
ਕੈਨੇਡਾ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕ ਘਰ ਸਨੌਰ ਪਟਿਆਲਾ ।
ਪੰਜਾਬ ਇੰਡੀਆ

ਮੁੱਲ ਇਕ ਰੁਪੈਆ

# ਕਾਮਾ ਗਾਟਾ ਮਾਰੂ ਜਹਾਜ਼

ਸ੍ਰੀਮਤੀ ਬੀਬੀ ਸੁਵਰਨਜੀਤ ਕੌਰ ਵੈਨਕੂਵਰ (ਕੈਨੇਡਾ) ਨਿਵਾਸੀ ਨੇ ਕਾਮਾ ਘਾਟਾ ਮਾਰੂ ਜਹਾਜ਼ ਦੀ ਸੰਨ 1914 ਵਿਚ ਵਾਪਰੀ ਦੁਰਘਟਨਾ ਦੀ ਵਿਸਥਾਰ ਨਾਲ ਵਾਰਤਾ ਲਿਖ ਕੇ ਸਿਖਾਂ ਦੇ ਇਕ ਭੁਲੇ ਵਿਸਰੇ ਕਾਂਡ ਵੱਲ ਧਿਆਨ ਦਿਵਾਇਆ ਹੈ। ਸਿਖ ਨੂੰ ਹੁਕਮ ਹੈ :

ਖੰਨਿਅਹੁ ਤਿਖੀ ਵਾਲਹੁ ਨਿਕੀ ਏਤ ਮਾਰਗਿ ਜਾਣਾ

ਜਿਸ ਦੀ ਇਹ ਤਸਵੀਰ ਹੈ। ਸਿਖ ਖਤਰੇ ਮੂਹਰੇ ਝੇਵਿਆ ਨਹੀਂ ਕਰਦੇ, ਇਹੋ ਇਨਾਂ ਦਾ ਖਾਸਾ ਹੈ। ਗੁਰੂ ਕਾਲ ਤੋਂ ਲੈਕੇ ਸਿਖਾਂ ਦਾ ਸਾਰਾ ਇਤਿਹਾਸ ਵਿਸ਼ੇਸ਼ ਕਰਕੇ ਅਠਾਰਵੀ ਸਦੀ ਵੀਸਵੀ ਸੰਨ 1920 ਤੋਂ 1925 ਸਮੇ ਦੀ ਅਕਾਲੀ ਲਹਿਰ ਅਤੇ ਹਿੰਦੁਸਤਾਨ ਨੂੰ ਅੰਗ੍ਰੇਜ਼ ਪਾਸੋ ਸੁਤੰਤਰਤਾ ਲੈ ਦੇਣ ਵਿਚ ਸਿਖਾਂ ਦਾ ਰੋਲ ਇਸ ਦੀਆਂ ਜੀਊਂਦੀਆਂ ਇਤਿਹਾਸਕ ਮਿਸਾਲਾਂ ਹਨ। ਕਾਮਾ ਗਾਟਾ ਮਾਰੂ ਜਹਾਜ਼ ਦੀ ਵਾਰਤਾ ਜਿਥੇ ਸਿਖਾਂ ਦੀ ਦ੍ਰਿੜਤਾ ਅਤੇ ਨਿਰਭੈਤਾ ਦੀ ਅਦੁਤੀ ਕਹਾਣੀ ਹੈ ਉਥੇ ਇਹ ਅੰਗ੍ਰੇਜ਼ ਦੀ ਕੂਟਨੀਤੀ ਅਤੇ ਭਾਰਤੀਆਂ ਪ੍ਰਤੀ ਉਸ ਦੇ ਵਰਤਾਉ ਦੀ ਵੀ ਮੂੰਹ ਬੋਲਦੀ ਤਸਵੀਰ ਹੈ।

ਅਸੀਂ ਬੀਬੀ ਸਵਰਨਜੀਤ ਕੌਰ ਦੇ ਧੰਨਵਾਦੀ ਹਾਂ ਜਿਨਾ ਨੇ ਇਸ ਵਾਰਤਾ ਦੇ ਪ੍ਰਕਾਸਤ ਕਰਨ ਦਾ ਮਾਨ ਗੁਰੂ ਨਾਨਕ ਦੇਵ ਮਿਸ਼ਨ ਨੂੰ ਦਿਤਾ ਹੈ ਅਸੀਂ ਚਾਹਵਾਂਗੇ ਕਿ ਓਹ ਇਸ ਦਾ ਅੰਗ੍ਰੇਜ਼ੀ ਅਨੁਵਾਦ ਵੀ ਛਪਵਾ ਦੇਣ ਤਾਂ ਕਿ ਸੰਸਾਰ ਭਰ ਦੇ ਲੋਕ ਇਸ ਤੋਂ ਜਾਣੂ ਹੋ ਸਕਨਾ। ਮਿਸ਼ਨ ਨੂੰ ਆਪ ਦਾ ਅਨੁਵਾਦ ਪ੍ਰਕਾਸ਼ਤ ਕਰਨ ਦੀ ਵੀ ਖੁਸ਼ੀ ਹੋਵੇਗੀ।

ਸਕੱਤਰ

# ਕਾਮਾਗਾਟਾ ਮਾਰੂ ਦੀ ਦੁਰ–ਘਟਨਾ

ਕਾਮਾਗਾਟਾ ਮਾਰੂ ਇਕ ਸਮੁੰਦਰੀ ਲਾਦੂ ਜਹਾਜ਼ ਦਾ ਜਾਪਾਨੀ ਨਾਮ ਹੈ । ਇਸ ਜਹਾਜ਼ ਨੂੰ 25 ਮਾਰਚ 1914 ਵਿੱਚ ਬਾਬਾ ਗੁਰਦਿੱਤ ਸਿੰਘ ਜੀ ਨੇ ਛੇ ਮਹੀਨੇ ਲਈ 11000 ਗਿਆਰਾ ਹਜ਼ਾਰ ਡੋਲਰ ਫੀ ਮਹੀਨੇ ਕਿਰਾਏ ਤੇ ਲਿਤਾ । ਇਸਦਾ ਨਾਮ ਬਦਲਕੇ ਗੁਰੂ ਨਾਨਕ ਜਹਾਜ਼ ਰੱਖਿਆ ਗਿਆ ਅਤੇ ਖਾਲਸੇ ਦੀ ਆਨ ਤੇ ਸ਼ਾਨ ਦਾ ਪ੍ਰਤੀਕ ਕੇਸਰੀ ਨਿਸ਼ਾਨ ਸਾਹਿਬ ਝੁਲਾਇਆ ਗਿਆ । ਇਸ ਜਹਾਜ਼ ਦੇ ਨਾਲ 376 ਮੁਸਾਫਿਰਾਂ ਦੀ ਇੱਜ਼ਤ, ਮਾਣ, ਦ੍ਰਿੜਤਾ, ਚਨੌਤੀ ਤੇ ਕੈਨੇਡਾ ਸ੍ਰਕਾਰ ਦੇ ਨਸਲੀ ਵਿਤਕਰੇ ਦੀ ਇਤਿਹਾਸਕ ਦੁਰ-ਘਟਨਾ ਦਾ ਡੂੰਘਾ ਸਬੰਧ ਹੈ । ਇਸ ਚਨੌਤੀ ਦਾ ਮੁਸਾਫਿਰਾਂ ਨੇ ਅਣਖ ਤੇ ਦਲੇਰੀ ਨਾਲ ਡੱਟ ਕੇ ਮੁਕਾਬਲਾ ਕੀਤਾ । ਅਸਾਡੀ ਕੌਮ ਦਾ ਗੌਰਵਮਈ ਤੇ ਬਹਾਦਰਾਂ ਦੇ ਵਿਰਸੇ ਦਾ ਇਹ ਇਕ ਅਮੋਲਕ ਆਜ਼ਾਦੀ ਦਾ ਚਿੰਨ੍ਹ ਹੈ ।

**ਕੈਨੇਡਾ ਵਿਚ ਭਾਰਤੀ :** ਕੈਨੇਡਾ ਸ੍ਰਕਾਰ ਦੇ ਲੇਬਰ ਕਮਿਸ਼ਨਰ ਮੈਕਨਜ਼ੀ-ਕਿੰਗ ਰਾਹੀਂ ਇੱਕਠੇ ਕੀਤੇ ਹੋਏ ਅੰਕੜਿਆਂ ਅਨੁਸਾਰ ਕੈਨੇਡਾ ਵਿਚ 1904 ਤੋਂ 1908 ਤੱਕ 5180 ਹਿੰਦੂਸਤਾਨੀ ਆਕੇ ਵੱਸ ਚੁੱਕੇ ਸਨ ਜਿਨ੍ਹਾਂ ਵਿਚੋਂ 90 ਫੀਸਦੀ ਤੋਂ ਵੀ ਵੱਧ ਸਿਖਾਂ ਦੀ ਗਿਣਤੀ ਦੱਸੀ ਜਾਂਦੀ ਹੈ ।

ਵੈਨਕੂਵਰ ਵਿਖੇ 1906 ਵਿਚ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਹੋਂਦ ਵਿਚ ਆਈ. 1909 ਵਿਚ 1866 ਸੈਕਿੰਡ ਵੈਸਟ ਐਵੀਨਿਯੂ ਵੈਨਕੂਵਰ ਵਿਚ ਸਿਖ ਸੰਗਤਾਂ ਨੇ 25,000 ਪੱਚੀ ਹਜ਼ਾਰ ਡੋਲਰ

ਦਾ ਇਕ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਾ ਲਿਆ ਅਤੇ ਇਹ ਅਸਥਾਨ ਧਾਰਮਿਕ, ਭਾਈਚਾਰਕ ਤੇ ਕੌਮੀ ਲਹਿਰ ਲਈ ਜਾਗਰਤ ਦਾ ਕੇਂਦਰ ਬਣ ਗਿਆ । ਕੈਨੇਡਾ, ਖਾਸ ਕਰ ਬ੍ਰਿਟਿਸ਼ ਕੋਲੰਬੀਆ ਵੈਨਕੂਵਰ ਵਿਚ ਭਾਰਤੀਆਂ ਦੀ ਦਿਨੋ ਦਿਨ ਗਿਣਤੀ ਵਧਦੀ ਵੇਖਕੇ ਇਥੋਂ ਦੇ ਗੋਰੇ ਤੇ ਪ੍ਰਦੇਸੀ ਮਜ਼ਦੂਰਾਂ ਵਿਚਕਾਰ ਖਿਚੋ ਤਾਣ ਸ਼ੁਰੂ ਹੋ ਗਈ, ਪੰਜਾਬੀ ਮਜ਼ਦੂਰ ਜਿਹੜੇ ਕਿ ਜਿਆਦਾ ਤਰ ਫੌਜੀ ਸਿੰਘ ਪੈਨਸ਼ਨੀਏ, ਦਰਸ਼ਨੀ ਖੁਲ੍ਹੇ ਦਾੜ੍ਹੇ ਤੇ ਦਸਤਾਰਾਂ ਨਾਲ ਸਜੇ ਹੋਏ ਸਰੀਰਕ ਤੌਰ ਤੇ ਤਕੜੇ ਤੇ ਮਿਹਨਤੀ ਸਨ, ਰੇਲਵੇ ਤੇ ਮਿਲਾਂ ਵਿਚ ਗੋਰਿਆ ਨਾਲੋਂ ਘੱਟ ਪੈਸੇ ਲੈ ਕੇ ਮਜ਼ਦੂਰੀ ਕਰਦੇ ਸਨ । 1906 ਤੋਂ 1909 ਦੇ ਦੌਰਾਨ ਜਾਪਾਨੀ ਚੀਨੀ ਲੋਕਾਂ ਦੇ ਨਾਲ ਰਲ ਮਿਲਕੇ ਭਾਰਤੀਆਂ ਨੂੰ ਕੰਮ ਕਰਦਿਆ ਵੇਖ ਕੇ ਇਥੇ ਦੀ ਸ੍ਰਕਾਰ ਦੀਆ ਅੱਖਾਂ ਵਿਚ ਏਸ਼ੀਅਨ ਲੋਕ ਰੜਕਣ ਲੱਗ ਪਏ । ਇਸ ਮੁਲਕ ਨੂੰ ਸਿਰਫ ਵਾਈਟ ਮੈਨਜ਼ ਕੰਟਰੀ ਭਾਵ ਗੋਰੇ ਚਿੱਟੇ ਬੰਦਿਆਂ ਦਾ ਮੁਲਕ ਬਣਾਉਣ ਦਾ ਯਤਨ ਕਰਨ ਲਈ ਨਵੇਂ ਕਾਨੂੰਨ ਬਣਾ ਦਿਤੇ ਗਏ ।

**ਹਾਂਡੂਰਾਸ** : 1908 ਵਿਚ ਸ੍ਰਕਾਰ ਨੇ ਇਕ ਚਾਲ ਚੱਲੀ ਤੇ ਸਾਰੇ ਭਾਰਤੀਆਂ ਨੂੰ ਹਾਂਡੂਰਾਸ ਟਾਪੂ ਭੇਜਣ ਦੀ ਸਕੀਮ ਬਣਾਈ । ਇਸ ਟਾਪੂ ਵਿਚ ਮਲੇਰੀਏ ਦਾ ਬਹੁਤ ਜ਼ੋਰ ਰਹਿੰਦਾ ਸੀ । ਮੱਛਰ ਕੀੜੇ ਮਕੋੜੇ ਆਮ ਸਨ । ਪਾਣੀ ਦੀ ਬੜੀ ਹੀ ਘਾਟ ਸੀ । ਹਰ ਪੱਖੋਂ ਸਿਹਤ ਲਈ ਹਾਨੀਕਾਰਕ ਸੀ, ਵੈਨਕੂਵਰ ਦੇ ਗੁਰਦੁਆਰਾ ਸਾਹਿਬ ਵਿਖੇ ਦੀਵਾਨ ਵਿਚ ਸੰਗਤਾਂ ਨੇ ਸ੍ਰਕਾਰ ਦੀ ਇਸ ਬਦਨੀਤੀ ਦਾ ਪੁਰਜ਼ੋਰ ਖੰਡਨ ਕਰਨ ਦਾ ਫੈਸਲਾ ਕੀਤਾ । ਇਸ ਵਧੀਕੀ ਦਾ ਇਕ ਮੁੱਠ ਹੋ ਕੇ ਟਾਕਰਾ ਕਰਨ ਦਾ ਪ੍ਰਣ ਕੀਤਾ ਕਿ ਕੈਨੇਡਾ ਦੀ ਧਰਤੀ ਤੇ ਪ੍ਰਾਣ ਤਿਆਗ ਦੇਵਾਂਗੇ ਪਰ ਹਾਂਡੂਰਾਸ ਨਹੀਂ ਜਾਵਾਂਗੇ । ਕਾਫੀ ਸਮਾਂ ਜਦੋ ਜਹਿਦ ਬਾਅਦ ਭਾਰਤੀਆਂ ਨੂੰ ਕਾਮਯਾਬੀ ਮਿਲੀ। ਪਰ ਹਾਡੂਰਾਸ ਦੀ ਨੀਤੀ ਅਸਫਲ ਹੋਣ ਦੇ ਕਾਰਨ ਕੈਨੇਡਾ ਸ੍ਰਕਾਰ ਦਾ ਭਾਰਤੀਆਂ ਨਾਲ ਵਤੀਰਾ ਹੋਰ ਸਖਤ ਹੋ ਗਿਆ ।

**ਨਵਾਂ ਕਾਨੂੰਨ :** ਕੈਨੇਡਾ ਦੀ ਸਰਕਾਰ ਨੇ ਮਈ 1910 ਨੂੰ ਇਕ ਨਵਾਂ ਕਾਨੂੰਨ ਲਾਗੂ ਕਰ ਦਿਤਾ ਜਿਸ ਅਨੁਸਾਰ ਕੇਵਲ ਉਹ ਹੀ ਵਿਦੇਸ਼ੀ ਕੈਨੇਡਾ ਵਿਚ ਆ ਸਕਦੇ ਹਨ ਜਿਹੜੇ ਕਿ ਆਪਣੇ ਦੇਸ਼ ਵਿਚੋਂ ਜਹਾਜ਼ ਦੀ ਸਿੱਧੀ ਟਿਕਟ ਲੈ ਕੇ ਆਉਣ ਅਤੇ 200 ਦੋ ਸੋ ਡੌਲਰ ਨਕਦ ਆਪਣੇ ਨਾਲ ਲਿਆਉਣ । ਉਸ ਸਮੇਂ ਕੈਨੇਡਾ ਤੇ ਭਾਰਤ ਦੋਹਾਂ ਮੁਲਕਾਂ ਵਿਚ ਅੰਗ੍ਰੇਜ਼ੀ ਹਕੂਮਤ ਸੀ । ਪਰ ਦੋਹਾਂ ਮੁਲਕਾਂ ਦੇ ਬਸ਼ਿੰਦਿਆਂ ਨੂੰ ਇਕੋ ਜਿਹੇ ਹੱਕ ਨਹੀਂ ਸਨ ਦਿਤੇ ਗਏ। ਪੈਸੇ ਦੀ ਤੇ ਹਿੰਦੁਸਤਾਨੀਆਂ ਨੂੰ ਕੋਈ ਖਾਸ ਚਿੰਤਾ ਨਹੀਂ ਸੀ ਪਰ ਭਾਰਤ ਤੋਂ ਸਿੱਧਾ ਜਹਾਜ਼ ਕੋਈ ਨਹੀਂ ਸੀ ਚਲਦਾ, ਅਤੇ ਜਹਾਜ਼ੀ ਕੰਪਨੀਆਂ ਅੰਗ੍ਰੇਜ਼ੀ ਸਰਕਾਰ ਤੋਂ ਡਰਦੀਆਂ ਸਿੱਧਾ ਟਿਕਟ ਨਹੀਂ ਸਨ ਦਿੰਦੀਆਂ। ਇਹ ਕਾਨੂੰਨ ਉਸ ਵੇਲੇ ਬਰਤਾਨਵੀ ਸਰਕਾਰ ਨੇ ਕੂਟਲਨੀਤੀ ਨਾਲ ਵਫਾਦਾਰ ਹਿੰਦੁਸਤਾਨੀ ਪਰਜਾ ਉਤੇ ਬੜੀ ਸਖਤੀ ਤੇ ਬੇ-ਇਨਸਾਫੀ ਨਾਲ ਲਾਗੂ ਕੀਤਾ । ਇਸ ਨਵੇਂ ਕਾਨੂੰਨ ਮੁਤਾਬਿਕ ਕੈਨੇਡਾ ਵਿਚ ਭਾਰਤੀਆਂ ਦਾ ਦਾਖਲਾ ਲਗਭਗ ਅਸੰਭਵ ਹੀ ਹੋ ਗਿਆ । ਕੈਨੇਡਾ ਵਿਚ ਲਗਾਤਾਰ ਤਿੰਨ ਸਾਲ ਰਹਿਣ ਵਾਲੇ ਨੂੰ ਵਸਨੀਕੀ ਹੱਕ ਪ੍ਰਾਪਤ ਹੋ ਜਾਂਦੇ ਸਨ । ਇਸ ਵੇਲੇ ਤਕ ਭਾਰਤੀ ਜ਼ਮੀਨਾਂ ਦੇ ਮਾਲਕ ਬਣ ਗਏ ਸਨ । ਸੁਹਣੇ ਘਰਾਂ ਵਿਚ ਸਰਦਾ ਪੁੱਜਦਾ ਜੀਵਨ ਬਤੀਤ ਕਰਨ ਲਗ ਪਏ ਸਨ । ਕੈਨੇਡਾ ਦੇ ਭਾਰਤੀ ਵਸਨੀਕਾਂ ਨੇ ਇਸ ਵਿਤਕਰੇ ਭਰੇ ਕਾਨੂੰਨ ਦਾ ਪੁਰ ਜ਼ੋਰ ਖੰਡਨ ਕੀਤਾ ਅਤੇ ਸਰਕਾਰ ਪਾਸੋਂ ਇਸ ਕਾਨੂੰਨ ਨੂੰ ਵਾਪਸ ਲੈਣ ਦੀ ਮੰਗ ਕੀਤੀ ਰਹੀ । ਪਰ ਇਹ ਮੰਗ ਨਾ ਮੰਨਜ਼ੂਰ ਹੋ ਗਈ । ਜਪਾਨੀਆਂ ਤੇ ਚੀਨਿਆਂ ਨੂੰ ਕਾਫੀ ਰਿਆਇਤਾਂ ਮਿਲੀਆਂ ਜਿਸਦਾ ਫਲ ਸਰੂਪ 1911 ਵਿਚ 2986 ਜਾਪਾਨੀ ਤੇ 1932 ਚੀਨੀ ਕੈਨੇਡਾ ਵਿਚ ਦਾਖਲ ਹੋਏ । 1913 ਵਿਚ 39 ਸਿੱਖਾਂ ਦਾ ਇਕ ਜੱਥਾ ਸਮੁੰਦਰੀ ਜਹਾਜ਼ ਰਾਹੀਂ ਹਾਂਗ ਕਾਂਗ ਤੋਂ ਕੈਨੇਡਾ ਲਈ ਚਲ ਪਿਆ ਵੈਨਕੂਵਰ ਪੁੱਜਣ ਤੇ ਕੈਨੇਡਾ ਸਰਕਾਰ ਦੀ ਪੁਲੀਸ ਨੇ ਹਿਰਾਸਤ ਵਿਚ ਲੈ ਲਿਆ ਤੇ ਵਾਪਸ ਜਾਣ ਦੀ ਪ੍ਰੇਰਨਾ ਕੀਤੀ ਜਾਣ ਲੱਗੀ । ਕੈਨੇਡਾ ਵਿਚ ਵਸਦੇ ਹਿੰਦੁਸਤਾਨੀ ਵਸਨੀਕਾਂ ਨੇ ਜ਼ਮਾਨਤ ਦੇ ਕੇ ਸਾਰੇ ਮੁਸਾਫਿਰਾਂ ਨੂੰ ਛੁੜਾ ਲਿਆ, ਅਦਾਲਤ ਵਿਚ ਮੁਕੱਦਮਾ ਦਾਇਰ ਕੀਤਾ ਗਿਆ ।

ਮੁਕੱਦਮੇ ਦਾ ਫੈਸਲਾ ਮੁਸਾਫਿਰਾਂ ਦੇ ਹੱਕ ਵਿਚ ਹੋਇਆ ਅਤੇ ਕੈਨੇਡਾ ਵਿਚ ਰਹਿਣ ਦੀ ਆਗਿਆ ਮਿਲ ਗਈ। ਵੈਨਕੂਵਰ ਵਿਚ ਰਹਿਣ ਵਾਲੇ ਹਿੰਦੁਸਤਾਨੀਆਂ ਦੀ ਇਹ ਇਕ ਜਿੱਤ ਸੀ। ਇਸ ਜਿੱਤ ਨਾਲ ਉਨ੍ਹਾਂ ਦੇ ਹੌਸਲੇ ਵਧ ਗਏ ਅਤੇ ਉਨ੍ਹਾਂ ਨੇ ਇੰਡੀਆਂ ਆਪਣੇ ਰਿਸ਼ਤੇਦਾਰ ਤੇ ਮਿੱਤਰਾਂ ਨੂੰ ਚਿੱਠੀਆਂ ਲਿਖਣੀਆਂ ਸ਼ੁਰੂ ਕਰ ਦਿਤੀਆਂ ਕਿ ਤੁਸੀਂ ਟਿਕਟ ਲੈ ਕੇ ਜਹਾਜ਼ ਚੜ੍ਹ ਆਓ ਇਥੇ ਉਤਾਰਨ ਦੀ ਅਸੀਂ ਜ਼ਿੰਮੇਵਾਰੀ ਲੈਂਦੇ ਹਾਂ। ਸੈਕੜਿਆਂ ਦੀ ਗਿਣਤੀ ਵਿਚ ਯਾਤਰੂ ਕੈਨੇਡਾ ਜਾਣ ਲਈ ਕਲਕੱਤੇ ਦੀ ਬੰਦਰਗਾਹ ਤੇ ਜਾ ਪੁੱਜੇ। ਜਹਾਜ਼ ਕੰਪਨੀਆਂ ਤੋਂ ਉਹ ਸਿੱਧੇ ਟਿਕਟ ਦੀ ਮੰਗ ਕਰਦੇ, ਪਰ ਅੰਗ੍ਰੇਜ਼ ਸਰਕਾਰ ਦੀ ਗੁਪਤ ਹਿਦਾਇਤ ਦੇ ਕਾਰਨ ਕੋਈ ਵੀ ਕੰਪਨੀ ਸਿੱਧਾ ਟਿਕਟ ਨਹੀਂ ਸੀ ਦਿੰਦੀ। ਮਜਬੂਰਨ ਇਹ ਯਾਤਰੂ ਨਾਲ ਦੇ ਟਾਪੂਆਂ ਜਿਵੇ ਕਿ ਹਾਂਗ ਕਾਂਗ, ਸਿੰਘਾਪੁਰ ਜਾ ਕੇ ਆਪਣੇ ਯਤਨ ਜਾਰੀ ਰਖਦੇ।

**ਬਾਬਾ ਗੁਰਦਿਤ ਸਿੰਘ ਜੀ :** ਇਨ੍ਹਾਂ ਦਿਨਾਂ ਵਿਚ ਬਾਬਾ ਗੁਰਦਿਤ ਸਿੰਘ ਜੀ ਸਿੰਘਾਪੁਰ ਵਿਚ ਠੇਕੇਦਾਰੀ ਕਰਿਆ ਕਰਦੇ ਸਨ। ਬਾਬਾ ਜੀ ਦਾ ਜਨਮ 1859 ਵਿਚ ਸ੍ਰਦਾਰ ਹੁਕਮ ਸਿੰਘ ਜੀ ਦੇ ਘਰ ਜ਼ਿਲਾ ਅੰਮ੍ਰਿਤਸਰ ਦੇ ਇਕ ਨਗਰ ਸਰਹਾਲੀ ਵਿਚ ਹੋਇਆ ਸੀ। ਇਨਾਂ ਦਾ ਬਚਪਨ ਪੰਜਾਬ ਦੇ ਆਮ ਪੇਡੂ ਬੱਜਿਆ ਦੀ ਤਰਾਂ ਹੀ ਬੀਤਿਆ। ਆਪ ਜੀ ਬਚਪਨ ਤੋਂ ਪੱਕੇ ਦ੍ਰਿੜ ਤੇ ਹੌਸਲੇ ਵਾਲੇ ਸਨ। 1870 ਦੀ ਗੱਲ ਹੈ ਕਿ ਪੰਜਾਬ ਵਿਚ ਵਰਖਾ ਨਾ ਹੋਣ ਕਾਰਨ ਬੜਾ ਹੀ ਭਿਆਨਕ ਕਾਲ ਪੈ ਗਿਆ। ਇਸ਼ ਦੇ ਦੌਰਾਨ ਗੁਰਦਿਤ ਸਿੰਘ ਜੀ ਦੇ ਪਿਤਾ ਭਾਈ ਹੁਕਮ ਸਿੰਘ ਜੀ ਰੁਜ਼ਗਾਰ ਕਰਨ ਲਈ ਮਲਾਇਆ ਚਲੇ ਗਏ। ਕੁਝ ਸਮੇਂ ਬਾਅਦ ਨੌਜੁਆਨ ਗੁਰਦਿਤ ਸਿੰਘ ਜੀ ਵੀ ਮਲਾਇਆ ਨੂੰ ਟੁਰ ਪਏ। ਉਥੇ ਪੁਜਕੇ ਇਕ ਚੀਨੀ ਵਪਾਰੀ ਕੋਲ ਨੌਕਰੀ ਕਰਨੀ ਸ਼ੁਰੂ ਕਰ ਦਿਤੀ, ਜਦੋ ਕੁਝ ਪੂੰਜੀ ਜਮਾ ਹੋ ਗਈ ਤਦ ਇਨਾਂ ਨੇ ਡੇਅਰੀ ਫਾਰਮ ਦਾ ਆਪਣਾ ਕੰਮ ਸ਼ੁਰੂ ਕਰ ਦਿਤਾ। ਪੰਜਾਬ ਦੇ ਨੇੜੇ ਤੇੜੇ ਦੇ ਟਾਪੂਆਂ ਵਿਚ ਬਾਬਾ ਜੀ ਦੇ ਵਪਾਰਕ ਸਬੰਧ ਸਨ ਅਤੇ ਆਮ ਆਂਦੇ ਜਾਂਦੇ ਰਹਿੰਦੇ ਸਨ। ਦਿਸੰਬਰ 1913 ਦੀ ਗੱਲ ਹੈ ਕਿ ਬਾਬਾ

ਜੀ ਨੂੰ ਅਚਾਨਕ ਆਪਣੇ ਕਾਰੋਬਾਰੀ ਸਿਲਸਲੇ ਦੇ ਕਾਰਨ ਹਾਂਗ ਕਾਂਗ ਜਾਣਾ ਪੈ ਗਿਆ। 3 ਜਨਵਰੀ 1914 ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ਉਤਸਵ ਸੀ। ਇਸ ਗੁਰਪੁਰਬ ਦੇ ਮੌਕੇ ਤੇ ਹਾਂਗ ਕਾਂਗ ਦੇ ਗੁਰਦੁਆਰਾ ਸਾਹਿਬ ਵਿਖੇ ਬਾਬਾ ਜੀ ਨੂੰ ਸਟੇਜ ਤੇ ਬੋਲਣ ਦਾ ਮੌਕਾ ਮਿਲਿਆ। ਉਨ੍ਹਾਂ ਦਸਮ ਪਾਤਸ਼ਾਹ ਜੀ ਦੇ ਜੀਵਨ ਕਾਰਨਾਮਿਆਂ ਤੇ ਰੋਸ਼ਨੀ ਪਾਉਂਦਿਆਂ ਹੋਇਆਂ ਦਰਸਾਇਆ ਕਿ ਹਰ ਗੁਰ-ਸਿਖ ਦਾ ਧਰਮ ਇਸ ਗਲ ਦੀ ਮੰਗ ਕਰਦਾ ਹੈ, ਕਿ ਉਹ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਆਪਣਾ ਤਨ, ਮਨ ਤੇ ਧਨ ਨਿਛਾਵਰ ਕਰੇ। ਗੁਰਦੁਆਰਾ ਸਾਹਿਬ ਵਿਖੇ ਸੈਂਕੜਿਆਂ ਦੀ ਗਿਣਤੀ ਵਿਚ ਅਜਿਹੇ ਪੰਜਾਬੀ ਸੰਗਤ ਦੇ ਰੂਪ ਵਿਚ ਜੁੜੇ ਹੋਏ ਸਨ ਜਿਹੜੇ ਕਿ ਕਈ ਮਹੀਨਿਆਂ ਤੋਂ ਕੈਨੇਡਾ ਜਾਣ ਲਈ ਟਿਕਟਾਂ ਮਿਲਣ ਦੀ ਉਡੀਕ ਵਿਚ ਸਨ ਇਨ੍ਹਾਂ ਸਭਨਾਂ ਨੇ ਬਾਬਾ ਜੀ ਨੂੰ ਆਪਣੀਆਂ ਔਕੜਾਂ ਦੱਸੀਆਂ। ਬਾਬਾ ਜੀ ਨੇ ਭਰੋਸਾ ਦਵਾਇਆ ਕਿ ਅਸੀਂ ਕਿਸੇ ਜਹਾਜ਼ ਦਾ ਪ੍ਰਬੰਧ ਕਰਾਂਗੇ ਅਤੇ ਕੈਨੇਡਾ ਦੀ ਸ਼ਰਤਾਂ ਅਨੁਸਾਰ ਉਥੇ ਪੁਜਾਗੇ, ਇੱਥੇ ਹੀ ਨੌਜੁਆਨ ਸਰਦਾਰ ਦਲਜੀਤ ਸਿੰਘ ਜੀ ਜਿਹੜੇ ਕਿ ਉਚ ਵਿਦਿਆ ਦੀ ਪ੍ਰਾਪਤੀ ਲਈ ਅਮਰੀਕਾ ਜਾ ਰਹੇ ਸਨ, ਇਨ੍ਹਾਂ ਦਾ ਵੀ ਬਾਬਾ ਜੀ ਨਾਲ ਮੇਲ ਹੋਇਆ। ਪੰਜਾਬੀ ਮੁਸਾਫਿਰਾ ਦੇ ਨਾਲ ਦੁਖ ਸੁਖ ਸਾਂਝੇ ਕਰਨ ਤੋਂ ਬਾਅਦ ਇਨ੍ਹਾਂ ਨੇ ਅਮਰੀਕਾ ਜਾਣ ਦਾ ਵਿਚਾਰ ਛੱਡ ਦਿਤਾ। ਬਾਬਾ ਜੀ ਨੇ ਦਲਜੀਤ ਸਿੰਘ ਜੀ ਨੂੰ ਪਹਿਲਾਂ ਆਪਣਾ ਨਿਜੀ ਸਕੱਤਰ ਤੇ ਫਿਰ ਕਾਮਾ ਗਾਟਾ ਮਾਰੂ ਦਾ ਸਕੱਤਰ ਥਾਪਿਆ। ਸਰਦਾਰ ਦਲਜੀਤ ਸਿੰਘ ਜੀ ਨੇ ਖਾਲਸਾ ਦੀਵਾਨ ਸਸਾਇਟੀ ਵੈਨਕੂਵਰ ਨਾਲ ਚਿੱਠੀ ਪੱਤਰ ਰਾਹੀਂ ਤਾਲ ਮੇਲ ਕਰਕੇ ਸਲਾਹ ਪੁਛੀ ਤੇ ਦਸਿਆ ਕਿ ਅਸੀਂ ਜਹਾਜ਼ ਕਿਰਾਏ ਤੇ ਲੈ ਕੇ ਮੁਸਾਫਿਰਾਂ ਸਮੇਤ ਕੈਨੇਡਾ ਆਉਣ ਦਾ ਪ੍ਰੋਗਰਾਮ ਬਣਾ ਰਹੇ ਹਾਂ। ਸੁਸਾਇਟੀ ਵਲੋਂ ਬੜਾ ਹੀ ਉਤਸ਼ਾਹ ਜਨਕ ਉਤਰ ਆਇਆ ਕਿ ਅਸੀਂ ਤੁਹਾਡੀ ਹਰ ਤਰ੍ਹਾਂ ਨਾਲ ਸਹਾਇਤਾ ਕਰਾਂਗੇ ਤੁਸੀਂ ਕੈਨੇਡਾ ਆ ਜਾਵੋ। ਬਾਬਾ ਜੀ ਜਹਾਜ਼ ਦੇ ਪ੍ਰਬੰਧ ਵਿਚ ਜੁਟ ਗਏ।

**ਕਾਮਾਗਾਟਾ ਮਾਰੂ :** 25 ਮਾਰਚ 1914 ਨੂੰ ਬੜੀਆਂ ਹੀ ਕਠਿਨਾਈਆਂ

ਉਪਰੰਤ ਬਾਬਾ ਜੀ ਨੂੰ ਇਕ ਜਾਪਾਨੀ ਕੰਪਨੀ ਪਾਸੋਂ ਕਾਮਾਗਾਟਾ ਮਾਰੂ ਨਾਮ ਦਾ ਇਕ ਜਹਾਜ ਛੇ ਮਹੀਨੇ ਲਈ 11.000 ਗਿਆਰਾਂ ਹਜ਼ਾਰ ਡੌਲਰ ਕਿਰਾਏ ਤੇ ਮਿਲ ਗਿਆ । ਇਹ ਜਹਾਜ਼ ਕੋਲਾ ਢੋਣ ਵਾਲਾ ਲਾਦੂ ਜਹਾਜ਼ ਸੀ । ਇਸ ਲਈ ਮੁਸਾਫਿਰਾਂ ਦੀਆਂ ਲੋੜਾਂ ਤੇ ਸਹੂਲਤਾਂ ਨੂੰ ਮੁੱਖ ਰਖਕੇ ਸਾਰੀ ਸਫਾਈ ਤੇ ਮੁਰੰਮਤ ਕਰਵਾਕੇ ਜਹਾਜ਼ ਨੂੰ ਸਰਕਾਰੀ ਇੰਜਨੀਅਰਾਂ ਪਾਸੋਂ ਪਾਸ ਕਰਵਾਇਆ । ਲੋੜੀਂਦੀਆਂ ਵਸਤਾ ਖੁਰਾਕ ਤੇ ਪਾਣੀ ਦਾ ਪੂਰਾ ਪ੍ਰਬੰਧ ਕੀਤਾ । ਡਾਕਟਰ ਰਘੁਨਾਥ ਸਿੰਘ ਇਸ ਜ਼ਹਾਜ਼ ਦਾ ਮੁਸਾਫਿਰ ਸੀ । ਪਰ ਬਾਬਾ ਜੀ ਨੇ ਇਸਨੂੰ ਜਹਾਜ ਦਾ ਡਾਕਟਰ ਨਿਯੁਕਤ ਕਰ ਲਿਆ । ਇਸ ਨੇ ਵੀ ਸਫਰ ਲਈ ਲੋੜੀਂਦੀਆ ਦਵਾਈਆਂ ਵਗੈਰਾ ਖਰੀਦ ਲਈਆਂ ।

ਦੁਖਦਾਇਕ ਗੱਲ ਇਹ ਹੋਈ ਕਿ ਇਹ ਡਾਕਟਰ ਵੈਨਕੂਵਰ ਪੁੱਜ ਕੇ ਕੈਨੇਡਾ ਦੀ ਸਰਕਾਰ ਦਾ ਮੁਖਬਰ ਬਣ ਗਿਆ ਸੀ । 30 ਮਾਰਚ 1914 ਨੂੰ ਕਾਮਾਗਾਟਾ ਮਾਰੂ ਦੇ ਤੁਰਨ ਦਾ ਐਲਾਨ ਕੀਤਾ ਗਿਆ ਸੀ । ਸਾਰੀ ਕਾਰਵਾਈ ਕਰਨ ਉਪਰੰਤ ਅਖੀਰ ਤੇ ਰਵਾਨਗੀ ਵਾਸਤੇ ਆਗਿਆ ਪੱਤਰ ਲਈ ਵੀ ਬੜੀਆਂ ਹੀ ਔਕੜਾਂ ਦਾ ਸਾਹਮਣਾ ਕਰਨਾ ਪਿਆ । ਬਾਬਾ ਜੀ ਦੇ ਕਮਰੇ ਦੀ ਤਲਾਸ਼ੀ ਲਿੱਤੀ ਗਈ । ਛਾਪੇ ਮਾਰੇ ਗਏ । ਬਾਬਾ ਜੀ ਨੂੰ ਕੈਦ ਵੀ ਕੀਤਾ ਗਿਆ ਆਖਿਰ 4 ਅਪ੍ਰੈਲ 1914 ਨੂੰ ਆਗਿਆ ਪੱਤਰ ਮਿਲ ਗਿਆ । ਬਾਬਾ ਜੀ ਤੇ ਸਰਦਾਰ ਦਲਜੀਤ ਸਿੰਘ ਨੇ ਜਿਸ ਵੇਲੇ ਹਾਂਗ ਕਾਂਗ ਦੇ ਗੁਰਦੁਆਰਾ ਸਾਹਿਬ ਵਿਖੇ ਦੀਵਾਨ ਹਾਲ ਵਿਚ ਇਹ ਖੁਸ਼ਖਬਰੀ ਸੁਣਾਈ ਤਦ ਸਾਰੀ ਸੰਗਤ ਅੰਦਰ ਖੁਸ਼ੀ ਦੀ ਲਹਿਰ ਦੌੜ ਗਈ ਤੇ ਸ਼ਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਸਾਰਾ ਵਾਯੂ ਮੰਡਲ ਗੂੰਜ ਉਠਿਆ । ਸਾਰੀ ਸੰਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸਾ ਸੋਧਿਆ, ਤੇ ਮੁਖਵਾਕ ਤੋਂ ਬਾਅਦ ਜਹਾਜ਼ ਦਾ ਨਾਮ ਗੁਰੂ ਨਾਨਕ ਜਹਾਜ਼ ਰੱਖਿਆ ਗਿਆ । ਸੰਤ ਨਾਭ ਕੰਵਲ ਸਿੰਘ ਜੀ ਜਹਾਜ਼ ਦੇ ਗ੍ਰੰਥੀ ਥਾਪੇ ਗਏ । ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਅਗਵਾਈ ਦੇ ਨਾਲ 165 ਤੇ ਉਥੋਂ ਦੀ ਸਥਾਨਕ ਸੰਗਤ ਢੋਲਕੀ ਛੈਣਿਆਂ ਨਾਲ ਜੋਟੀਆਂ

ਦੇ ਸ਼ਬਦ ਗਾਇਨ ਕਰਦੀ ਹੋਈ ਇਕ ਜਲੂਸ ਦੇ ਰੂਪ ਵਿਚ ਘਾਟ ਵੱਲ ਤੁਰ ਪਈ। ਹਵਾ ਦੇ ਫਰਾਟਿਆਂ ਨਾਲ ਸਮੁੰਦਰ ਦੇ ਪਾਣੀ ਵਿਚ ਖੜੇ ਗੁਰੂ ਨਾਨਕ ਜਹਾਜ਼ ਦਾ ਲਹਿਰਾ ਰਿਹਾ ਕੇਸਰੀ ਨਿਸ਼ਾਨ ਖਾਲਸਈ ਸ਼ਾਨ ਦੀ ਸ਼ੋਭਾ ਦੇ ਰਿਹਾ ਸੀ। ਜਹਾਜ਼ ਦੀ ਅੰਤਲੀ ਵਿਸਲ ਤੇ ਮੁਸਾਫਿਰਾਂ ਅਤੇ ਸਥਾਨਿਕ ਸੰਗਤਾਂ ਦੇ ਸਾਂਝੇ ਅਕਾਸ਼ ਗੂੰਜਦੇ ਜੈਕਾਰਿਆਂ ਨਾਲ ਜਹਾਜ਼ ਸਮੁੰਦਰ ਦੇ ਡੂੰਘੇ ਪਾਣੀ ਵੱਲ ਠਿਲ ਪਿਆ। ਮੁਸਾਫਿਰ ਜਹਾਜ਼ ਅੰਦਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਕੱਤਰ ਹੋਕੇ, ਦੀਵਾਨ ਲਗਾਂਦੇ, ਵਿਸ਼ਾਲ ਸਮੁੰਦਰ ਦੇ ਵਾਯੂ ਮੰਡਲ ਦਾ ਸਾਰਾ ਵਾਤਾਵਰਨ ਮਧੁਰ ਗੁਰਬਾਣੀ ਦੇ ਕੀਰਤਨ ਦੀਆਂ ਧੁਨਾਂ ਨਾਲ ਗੂੰਜ ਉਠਦਾ। ਇਉਂ ਦਿਨ ਚੜ੍ਹਦੇ ਤੇ ਰਾਤਾਂ ਪੈਂਦੀਆਂ ਗਈਆਂ।

**ਸ਼ੰਘਈ** : 8 ਅਪਰੈਲ 1914 ਨੂੰ ਕਾਮਾਗਾਟਾ ਮਾਰੂ ਸ਼ੰਘਈ, ਚੀਨ ਦੀ ਖਾੜੀ ਵਿਚ ਜਾ ਲੱਗਾ। ਇੱਥੇ ਵੀ ਸ਼ਾਨਦਾਰ ਗੁਰਦੁਆਰਾ ਸਾਹਿਬ ਦੇ ਮੁਸਾਫਿਰਾਂ ਨੇ ਦਰਸ਼ਨ ਕੀਤੇ, ਵਿਸ਼ੇਸ਼ ਦੀਵਾਨ ਸਜੇ ਤੇ ਸਥਾਨਕ ਸੰਗਤਾਂ ਦੇ ਨਾਲ ਵਿਚਾਰ ਵਟਾਂਦਰੇ ਹੋਏ। "ਗਦਰ ਪਾਰਟੀ" ਦਾ ਪ੍ਰਚਾਰ ਜੋ ਕੈਨੇਡਾ ਤੇ ਅਮਰੀਕਾ ਵਿਚ ਚਲ ਰਿਹਾ ਸੀ, ਉਹ ਹੁਣ ਤਕ ਇਨ੍ਹਾਂ ਟਾਪੂਆਂ ਵਿਚ ਵੀ ਪੁੱਜ ਚੁਕਾ ਸੀ, 'ਗਦਰ' ਅਖਬਾਰ ਗਦਰ ਦੀ ਗੂੰਜ' ਇਨਕਲਾਬੀ ਕਵਿਤਾਵਾਂ ਦੀ ਸੰਗ੍ਰਹਿ ਸੀ। ਇਹ ਸਾਰਾ ਗਦਰੀ ਸਾਹਿਤ ਹਾਂਗ ਕਾਂਗ ਤੋਂ ਚਲਕੇ ਵੈਨਕੂਵਰ ਤੱਕ ਲਗਭਗ ਹਰੇਕ ਬੰਦਰਗਾਹ ਤੋਂ ਕਾਮਾਗਾਟਾ ਮਾਰੂ ਦੇ ਮੁਸਾਫਿਰਾਂ ਨੂੰ ਪੁਜਦਾ ਰਿਹਾ। ਸਾਹਿਤ ਪੜ੍ਹਨ ਤੇ ਸੁਣਨ ਦੇ ਨਾਲ ਹਰ ਮੁਸਾਫਿਰ ਦੇ ਦਿਲ ਅੰਦਰ ਅੰਗ੍ਰੇਜ਼ੀ ਸਰਕਾਰ ਦੀ ਬਦ-ਨੀਤੀ ਬਾਰੇ ਘਿਰਣਾ ਤੇ ਇਨਕਲਾਬੀ ਰੁਚੀਆਂ 'ਕੁਟ ਕੁੱਟ ਕੇ ਭਰੀਆਂ ਜਾ ਰਹੀਆਂ ਸਨ। 14 ਅਪਰੈਲ 1914 ਨੂੰ ਜਹਾਜ਼ ਇਥੋਂ ਰਵਾਨਾ ਹੋ ਕੇ 19 ਅਪਰੈਲ ਨੂੰ ਮੋਜੀ ਦੀ ਬੰਦਰਗਾਹ ਤੇ ਜਾ ਲੱਗਾ।

**ਮੋਜੀ** : ਇਥੇ ਪੁਜ ਕੇ ਬਾਬਾ ਜੀ ਨੇ ਜਹਾਜ਼ ਦੇ ਕਿਰਾਏ ਦੀਆਂ ਦੋ ਅਗਲੀਆਂ ਕਿਸ਼ਤਾਂ ਭਰੀਆਂ। ਵਪਾਰਕ ਦ੍ਰਿਸ਼ਟੀ ਕੋਣ ਦੇ ਪੱਖੋਂ 15,000

ਪੰਦਰਾਂ ਹਜ਼ਾਰ ਯਨ (ਜਾਪਾਨੀ ਸਿੱਕਾ) ਦਾ ਕੋਲਾ ਖਰੀਦਕੇ ਜਹਾਜ਼ ਵਿਚ ਲੱਦਿਆ ਗਿਆ, ਤਾਂ ਜੋ ਕੈਨੇਡਾ ਪੁੱਜਕੇ ਦੁਗਣੇ ਮੁੱਲ ਤੇ ਵੇਚਿਆ ਜਾ ਸਕੇ। ਇੱਥੇ ਹੀ ਬਾਬਾ ਜੀ ਦਾ ਮੇਲ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਦੇ ਪਹਿਲੇ ਗ੍ਰੰਥੀ ਸਿੰਘ ਤੇ ਪ੍ਰਸਿੱਧ ਦੇਸ਼ ਭਗਤ ਭਾਈ ਬਲਵੰਤ ਸਿੰਘ ਜੀ ਖੁਰਦ ਪੁਰ ਨਾਲ ਹੋਇਆ। ਹਿੰਦੁਸਤਾਨ ਦੀ ਆਜ਼ਾਦੀ ਦੇ ਸੰਘਰਸ਼ ਵਿਚ ਭਾਈ ਸਾਹਿਬ ਜੀ ਨੂੰ ਅੰਗ੍ਰੇਜ਼ੀ ਸਰਕਾਰ ਨੇ ਲਾਹੌਰ ਵਿਖੇ 1916ਵਿਚ ਫਾਂਸੀ ਦੇ ਕੇ ਸ਼ਹੀਦ ਕਰ ਦਿਤਾ। ਇਨ੍ਹਾਂ ਦੀ ਸ਼ਹੀਦੀ ਕੈਨੇਡਾ ਦੇ ਸਿਖ ਇਤਿਹਾਸ ਵਿਚ ਹਮੇਸ਼ਾਂ ਹੀ ਅਮਰ ਰਹੇਗੀ।

**ਯੋਕੋਹਾਮਾ** : ਕਾਮਾਗਾਟਾ ਮਾਰੂ 28 ਅਪਰੈਲ 1914 ਨੂੰ ਜਾਪਾਨ ਦੀ ਦੂਜੀ ਬੰਦਰਗਾਹ ਯੋਕੋਹਾਮਾ ਪੁੱਜ ਗਿਆ। 14 ਸਵਾਰੀਆਂ ਇਥੇ ਹੋਰ ਆ ਰਲੀਆਂ। ਮੁਸਾਫਿਰਾਂ ਦੀ ਕੁਲ ਗਿਣਤੀ 376 ਹੋ ਗਈ। ਜਿਸ ਵਿਚ 340 ਸਿਖ 24 ਮੁਸਲਮਾਨ ਤੇ 12 ਹਿੰਦੂ ਸਨ। ਜਿਨ੍ਹਾਂ ਵਿਚ ਦੋ ਔਰਤਾਂ ਤੇ ਚਾਰ ਬੱਚੇ ਸਨ। ਬਾਬਾ ਗੁਰਦਿਤ ਸਿੰਘ ਜੀ ਦਾ 6 ਵਰ੍ਹੇ ਦਾ ਬੁੱਝਰਗੀ ਬਲਵੰਤ ਸਿੰਘ ਵੀ ਸ਼ਾਮਲ ਸੀ।

**ਕੈਨੇਡਾ** : 2 ਮਈ 1914 ਨੂੰ ਸਾਗਰ ਦੀ ਵਿਸ਼ਾਲ ਹਿੱਕ ਚੀਰਦਾ ਹੋਇਆ ਕਾਮਾਗਾਟਾ ਮਾਰੂ ਸਿੱਧਾ ਕੈਨੇਡਾ ਵੱਲ ਤੁਰ ਪਿਆ। 21 ਮਈ 1914 ਦੀ ਸ਼ਾਮ ਨੂੰ ਕੈਨੇਡਾ ਵਿਖੇ ਬ੍ਰਿਟਿਸ਼ ਕੋਲੰਬੀਆ ਦੀ ਰਾਜਧਾਨੀ ਵਿਕਟੋਰੀਆ ਦੀ ਬੰਦਰਗਾਹ ਦੀ ਹੱਦ ਵਿਚ ਪਹੁੰਚ ਗਿਆ। ਪੁੱਜਦਿਆਂ ਸਾਰ ਹੀ ਕੈਨੇਡਾ ਇਮੀਗਰੇਸ਼ਨ ਵਿਭਾਗ ਦੀਆਂ ਪਹਿਰਾ ਕਿਸ਼ਤੀਆਂ ਨੇ ਜਹਾਜ਼ ਨੂੰ ਚਾਰ ਚੁਫੇਰਿਓਂ ਘੇਰ ਲਿਤਾ। ਮੁਸਾਫਿਰਾਂ ਦਾ ਸਵਾਗਤ ਕਰਨ ਆਏ ਹੋਏ ਕਿਸੇ ਵੀ ਰਿਸ਼ਤੇਦਾਰਾਂ ਤੇ ਮਿਤਰਾਂ ਨੂੰ ਕਿਸੇ ਵੀ ਯਾਤਰੂ ਨਾਲ ਨਹੀਂ ਮਿਲਣ ਦਿਤਾ ਗਿਆ। ਇਥੋਂ ਚਲਕੇ 70 ਮੀਲ ਦਾ ਸਫਰ ਕਰਨ ਉਪਰੰਤ 23 ਮਈ 1914 ਨੂੰ ਅੰਮ੍ਰਿਤ ਵੇਲੇ ਤੜਕੇ ਹੀ ਕਾਮਾਗਾਟਾ ਮਾਰੂ ਵੈਨਕੂਵਰ ਦੀ ਖਾੜੀ (ਬੁਰਾੜ ਇਨਲੈਟ) ਵਿਚ ਜਾ ਪੁੱਜਾ। ਜਹਾਜ਼ ਨੂੰ ਬੰਦਰਗਾਹ ਤੋਂ 250 ਗਜ਼ ਹਟਵਾਂ ਖੜਾ ਕਰਨ ਦਾ ਹੁਕਮ ਮਿਲਿਆ। ਇਮੀਗਰੇਸ਼ਨ ਵਿਭਾਗ ਨੇ ਕੈਨੇਡੀਅਨ ਪੁਲੀਸ ਦੇ ਸਖਤ ਪਹਿਰੇ ਲਗਾ ਦਿਤੇ। ਦੂਰੋਂ ਨੇੜਿਓਂ ਬਹੁ-ਗਿਣਤੀ ਵਿਚ ਕੈਨੇਡਾ ਦੇ ਵਸਨੀਕ ਭਾਰਤੀ

ਇਨ੍ਹਾਂ ਮੁਸਾਫਿਰਾਂ ਦਾ ਸਵਾਗਤ ਕਰਨ ਲਈ ਹੁੰਮ ਹੁੰਮਾ ਕੇ ਪੁੱਜੇ ਹੋਏ ਸਨ ਸਾਕ ਸਬੰਧੀਆਂ ਨੂੰ ਉਤਰਨ ਤੇ ਕੀ ਦੇਣਾ ਸੀ ਕੁਝ ਮਿੰਟਾਂ ਦੀ ਮਿਲਣੀ ਲਈ ਵੀ ਆਗਿਆ ਨਹੀਂ ਸੀ ਦਿੱਤੀ ਜਾ ਰਹੀ। ਲੰਬੇ ਸਫਰ ਦੇ ਥਕੇਵੇਂ ਨਾਲ ਭੰਨੇ ਹੋਏ ਮੁਸਾਫਿਰ ਚਿੰਤਾ ਵਿਚ ਗਰਸੇ ਗਏ। ਉਨ੍ਹਾਂ ਦਾ ਸਾਰਾ ਹੀ ਉਤਸ਼ਾਹ ਜਿਵੇਂ ਖਤਮ ਹੋ ਗਿਆ। ਗੋਰੇ ਸਿਪਾਹੀ ਜਹਾਜ਼ ਵਿਚ ਜਾ ਕੇ ਮੁਸਾਫਿਰਾਂ ਨੂੰ ਡਰਾਉਂਦੇ ਧਮਕਾਉਂਦੇ ਤੇ ਝੂਠੀਆਂ ਖਬਰਾਂ ਅਖਬਾਰਾਂ ਵਾਲਿਆਂ ਨੂੰ ਦਿੰਦੇ। ਇੱਥੋਂ ਤੱਕ ਕਿ ਜਹਾਜ ਦਾ ਜਪਾਨੀ ਕਪਤਾਨ ਯਾਮਾਮੋਟੋ ਤੇ ਡਾਕਟਰ ਰਘੁਨਾਥ ਸਿੰਘ ਵੀ ਗੋਰਿਆਂ ਨਾਲ ਰਲ ਗਏ। ਇਨ੍ਹਾਂ ਨੂੰ ਜਹਾਜ਼ ਤੋਂ ਉਤਰਕੇ ਆਉਣ ਜਾਣ ਦੀ ਖੁਲ੍ਹ ਮਿਲ ਗਈ। ਦਰਅਸਲ ਕੈਨੇਡਾ ਸ੍ਰਕਾਰ ਨੇ ਭਾਰਤ ਦੀ ਅੰਗ੍ਰੇਜ਼ੀ ਸ੍ਰਕਾਰ ਨਾਲ ਕਾਮਾਗਾਟਾ ਮਾਰੂ ਦੇ ਪੁਜਣ ਤੋਂ ਪਹਿਲਾਂ ਹੀ ਫੈਸਲਾ ਕਰ ਲਿਆ ਸੀ ਕਿ ਇਸ ਜਹਾਜ਼ ਨੂੰ ਬੰਦਰਗਾਹ ਤੇ ਨਹੀਂ ਲੱਗਣ ਦੇਣਾ। ਹਾਲਾਂ ਕਿ ਕਾਨੂੰਨ ਮੁਤਾਬਿਕ ਦੋ ਸੌ ਡੌਲਰ ਵਾਲੀ ਸ਼ਰਤ ਪੂਰੀ ਸੀ। ਸਾਰੇ ਮੁਸਾਫਿਰ ਬ੍ਰਿਟਿਸ਼ ਸਬਜੈਕਟ ਸਨ ਸਭ ਤੋਂ ਹੈਰਾਨਗੀ ਵਾਲੀ ਗੱਲ ਇਹ ਸੀ ਕਿ ਅੰਗ੍ਰੇਜ਼ਾਂ ਦਾ ਰਾਜ ਦੋਹਾਂ ਮੁਲਕਾਂ ਵਿਚ ਸੀ। ਭਾਰਤ ਤੇ ਕੈਨੇਡਾ ਵਿਚ ਇਕੋ ਸਰਕਾਰ ਦਾ ਝੰਡਾ ਝੂਲ ਰਿਹਾ ਸੀ। ਇਕੋ ਰਾਜੇ ਦੀ ਪਰਜਾ ਸਨ। ਲੇਕਿਨ ਫਿਰ ਵੀ ਖੁਲ੍ਹੇ ਆਮ ਵਿਤਕਰਾ ਕੀਤਾ ਜਾ ਰਿਹਾ ਸੀ। ਕੈਨੇਡਾ ਦੇ ਕਾਨੂੰਨ ਮੁਤਾਬਿਕ ਸੁਦਾਗਰ, ਪ੍ਰਚਾਰਕ, ਵਿਦਿਆਰਥੀ, ਸੈਲਾਨੀ ਤੇ ਸਰਕਾਰੀ ਕਰਿੰਦੇ ਕੈਨੇਡਾ ਦੀ ਧਰਤੀ ਤੇ ਉਤਰ ਸਕਦੇ ਸਨ। ਬਾਬਾ ਜੀ ਖ਼ੁਦ ਸੁਦਾਗਰ ਦੇ ਤੌਰ ਤੇ ਕੋਲਿਆਂ ਦਾ ਵਪਾਰ ਕਰਨ ਆਏ ਸਨ। ਵੈਨਕੂਵਰ ਦੀ ਸੰਗਤ ਇੱਕ ਇਕ ਮੁਸਾਫਿਰ ਲਈ ਮੂੰਹ ਮੰਗੀ ਜ਼ਮਾਨਤ ਦੇਣ ਲਈ ਤਿਆਰ ਸੀ। ਪਰ ਸ੍ਰਕਾਰ ਦੀ ਬਦਨੀਤੀ ਦੇ ਕਾਰਨ ਕੁਝ ਵੀ ਪੇਸ਼ ਨਹੀਂ ਸੀ ਜਾਂਦੀ।

**ਹਾਪਕਿਨਸਨ** : ਹਾਪਕਿਨਸਨ ਇਮੀਗਰੇਸ਼ਨ ਵਿਭਾਗ ਦਾ ਇਨਸਪੈਕਟਰ ਅਤੇ ਭਾਰਤੀ ਅੰਗ੍ਰੇਜ਼ੀ ਤੇ ਕੈਨੇਡਾ ਸਰਕਾਰ ਦਾ ਜਾਸੂਸ ਸੀ। ਪੰਜਾਬੀ ਬੋਲੀ ਚੰਗੀ ਤਰ੍ਹਾਂ ਜਾਣਦਾ ਸੀ। ਪੰਜਾਬ ਪੁਲੀਸ ਵਿਚ ਨੌਕਰੀ ਵੀ ਕਰ ਚੁਕਾ ਸੀ ਰਿਸ਼ਵਤ ਦਾ ਲਹੂ ਇਸਦੇ ਮੂੰਹ ਲੱਗਾ ਹੋਇਆ ਸੀ। ਇਕ ਦਿਨ ਇਹ

ਜਹਾਜ ਵਿਚ ਆਕੇ ਬਾਬਾ ਜੀ ਨੂੰ ਆਖਣ ਲੱਗਾ ਕਿ ਜੇ ਤੁਸੀ ਮੈਨੂੰ 2,000 ਦੋ ਹਜ਼ਾਰ ਡੋਲਰ ਨਕਦ ਦੇ ਦੇਵੋ ਤਦ ਮੁਸਾਫਿਰ ਉਤਾਰੇ ਜਾ ਸਕਦੇ ਹਨ। ਪਰ ਇਹ ਗੱਲ ਤੁਹਾਡੇ ਤੇ ਮੇਰੇ ਵਿਚਕਾਰ ਹੀ ਰਹਿਣੀ ਚਾਹੀਦੀ ਹੈ।" ਬਾਬਾ ਜੀ ਨੇ ਉਤਰ ਦਿਤਾ ਕਿ ਇਹ ਗੱਲ ਮੈਂ ਆਪਣੇ ਸਾਥੀਆਂ ਤੋਂ ਨਹੀਂ ਛੁਪਾ ਸਕਦਾ। ਤਦ ਇਹ ਗੁੱਸੇ ਵਿਚ ਭਰਿਆ ਹੋਇਆ ਕਈ ਪ੍ਰਕਾਰ ਦੀਆਂ ਧਮਕੀਆਂ ਦੇ ਕੇ ਜਹਾਜ ਤੋਂ ਉਤਰ ਗਿਆ। ਇਹ ਬੜਾ ਹੀ ਬਦਨਾਮ ਤੇ ਸ਼ੈਤਾਨ ਦਿਮਾਗ ਵਾਲਾ ਅਫਸਰ ਸੀ। ਇਸਨੇ ਜਹਾਜ਼ ਦੇ ਮੁਸਾਫਿਰਾਂ ਦੀ ਆਪਸ ਵਿਚ ਫੁੱਟ ਪੁਆਉਣ ਦੀ ਪੂਰੀ ਕੋਸ਼ਿਸ਼ ਕੀਤੀ। ਇਕ ਮੁਸਾਫਿਰ ਮੁਨਸ਼ੀ ਸਿੰਘ ਇਸਦੀਆਂ ਗੱਲਾਂ ਵਿਚ ਫਸ ਵੀ ਗਿਆ ਹਾਪਕਿਨਸਨ ਨੇ ਆਪਣੀ ਚਾਲ ਚੱਲੀ ਤੇ ਇਸ ਪਾਸੋਂ ਕੈਨੇਡਾ ਉਤਰਨ ਲਈ ਅਰਜ਼ੀ ਦਿਵਾ ਦਿਤੀ ਅਤੇ ਮੁਕੱਦਮੇ ਵਿਚ ਉਲਟੇ ਸਿੱਧੇ ਬਿਆਨ ਦੁਆ ਕੇ ਫੈਸਲਾ ਇਸਦੇ ਵਿਰੁਧ ਸੁਣਾਇਆ ਗਿਆ। ਇਸਨੂੰ ਕੈਨੇਡਾ ਛੱਡ ਜਾਣ ਦਾ ਹੁਕਮ ਹੋ ਗਿਆ ਇਸ ਮੁਕਦਮੇ ਦੇ ਫੈਸਲੇ ਦਾ ਹਵਾਲਾ ਦੇ ਕੇ ਇਮੀਗਰੇਸ਼ਨ ਵਿਭਾਗ ਨੇ ਕਾਮਾਗਾਟਾ ਮਾਰੂ ਜਹਾਜ਼ ਨੂੰ ਵਾਪਸ ਜਾਣ ਦਾ ਨੋਟਿਸ ਦੇ ਦਿਤਾ। ਇਹ ਸਾਰੀ ਹੀ ਭੈੜੀ ਚਾਲ ਹਾਪਕਿਨਸਨ ਦੇ ਬਦਦਿਮਾਗ ਦੀ ਸੀ। ਕੈਨੇਡਾ ਵਿਚ ਵਸਦੀ ਭਾਰਤੀ ਕਮਿਯੂਨਿਟੀ ਨੂੰ ਇਹ ਹਰ ਵੇਲੇ ਹੀ ਕਿਸੇ ਨ ਕਿਸੇ ਢੰਗ ਨਾਲ ਨੁਕਸਾਨ ਪਹੁੰਚਾਉਣ ਦਾ ਹੀ ਯਤਨ ਕਰਦਾ ਰਹਿੰਦਾ। ਇਥੋਂ ਤਕ ਕਿ ਕਈ ਵਾਰੀ ਇਹ ਭੇਸ ਬਦਲਕੇ ਪੰਜਾਬੀਆਂ ਵਿਚ ਜਾ ਬੈਠਦਾ, ਅਤੇ ਉਨ੍ਹਾਂ ਦੀਆਂ ਭੇਤ ਭਰੀਆਂ ਸਾਰੀਆਂ ਖਬਰਾਂ ਸਰਕਾਰ ਨੂੰ ਜਾ ਦਸਦਾ। ਭਾਰਤੀ ਇਸਤੇ ਬਹੁਤ ਹੀ ਤੰਗ ਆਏ ਹੋਏ ਸਨ। ਆਪਣੀਆਂ ਭੈੜੀਆਂ ਕਰਤੂਤਾਂ ਦੇ ਕਾਰਨ 21 ਅਕਤੂਬਰ 1914 ਨੂੰ ਸਰਦਾਰ ਮੇਵਾ ਸਿੰਘ ਲੋਪੋਕੇ ਦੇ ਹੱਥੀ ਕਚਹਿਰੀ ਵਿਚ ਗੋਲੀ ਦਾ ਸ਼ਿਕਾਰ ਬਣਿਆ। ਕੈਨੇਡਾ ਦੇ ਪਹਿਲੇ ਸਿਖ ਅਮਰ ਸ਼ਹੀਦ ਨੌਜੁਆਨ ਭਾਈ ਮੇਵਾ ਸਿੰਘ ਜੀ ਨੂੰ 11 ਜਨਵਰੀ 1915 ਵਿਚ ਵੈਨਕੂਵਰ ਵਿਖੇ ਫਾਂਸੀ ਦਿਤੀ ਗਈ। ਭਾਈ ਸਾਹਿਬ ਜੀ ਦੀ ਕੁਰਬਾਨੀ ਨੇ ਕੈਨੇਡਾ ਦੇ ਸਿਖ ਇਤਿਹਾਸ ਅੰਦਰ ਗੌਰਵਮਈ ਵਿਰਸਾ ਕਾਇਮ ਕਰ ਦਿਤਾ। ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ

ਪ੍ਰਧਾਨ ਭਾਈ ਭਾਗ ਸਿੰਘ ਜੀ ਨੂੰ ਗੁਰਦੁਆਰਾ ਸਾਹਿਬ ਅੰਦਰ ਸਜੇ ਦੀਵਾਨ ਵਿਚ 5 ਸਤੰਬਰ 1914 ਨੂੰ ਸਰਕਾਰ ਦੇ ਝੋਲੀ ਚੁੱਕ ਗਦਾਰ ਬੇਲਾ ਸਿੰਘ ਨੇ ਗੋਲੀਆਂ ਮਾਰ ਕੇ ਸ਼ਹੀਦ ਕਰ ਦਿਤਾ ਸੀ। ਰੰਗੇ ਹੱਥ ਪਕੜਨ ਦੇ ਬਾਵਜੂਦ ਵੀ ਇਸਨੂੰ ਬਰੀ ਕਰ ਦਿਤਾ ਗਿਆ, ਅਤੇ ਇਨਾਮ ਵਜੋਂ ਜ਼ਿਲਾ ਮਿੰਟਗੁਮਰੀ ਵਿਚ ਚਾਰ ਮੁਰੱਬੇ ਵੀ ਸਰਕਾਰ ਵਲੋਂ ਦਿਤੇ ਗਏ। ਅੰਤ 1943 ਵਿਚ ਜੂਨ ਦੇ ਮਹੀਨੇ ਬਬਰ ਹਰੀ ਸਿੰਘ ਸੂੰਢ ਦੇ ਹੱਥੋਂ ਮਾਰਿਆ ਗਿਆ।

**ਕਿਸ਼ਤ** : 4 ਜੂਨ 1914 ਤੱਕ ਕਾਮਾਗਾਟਾ ਮਾਰੂ ਦੀ ਕਿਰਾਏ ਦੀ ਦੋ ਮਹੀਨੇ ਦੀ ਕਿਸ਼ਤ 22,000 ਬਾਈ ਹਜ਼ਾਰ ਡੋਲਰ ਦੇਣੀ ਜ਼ਰੂਰੀ ਸੀ, ਅਤੇ ਇਹ ਕਿਸ਼ਤਾਂ ਕੋਲਾ ਵੇਚ ਕੇ ਉਤਾਰਨੀਆਂ ਸਨ। ਪਰ ਕੈਨੇਡਾ ਦੀ ਸਰਕਾਰ ਤੇ ਬਾਬਾ ਜੀ ਨੂੰ ਜਹਾਜ਼ ਥੱਲੇ ਕੈਨੇਡਾ ਦੀ ਧਰਤੀ ਤੇ ਪੈਰ ਨਹੀਂ ਸੀ ਰੱਖਣ ਦਿੰਦੀ। ਇਸ ਵਧੀਕੀ ਬੇਇਨਸਾਫੀ ਤੇ ਹਰਜਾਨੇ ਬਾਬਤ ਬਾਬਾ ਜੀ ਨੇ ਕਨੇਡਾ ਦੇ ਇਮੀਗਰੇਸ਼ਨ ਵਿਭਾਗ ਤੇ ਦਾਹਵਾ ਕਰਨਾ ਚਾਹਿਆ। ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੀ ਸਹਾਇਤਾ ਨਾਲ ਇਕ ਲਾਇਕ ਜੇ. ਈ. ਬਰਡ ਅੰਗ੍ਰੇਜ਼ ਵਕੀਲ ਕੀਤਾ ਗਿਆ। ਪਰ ਮੁਕੱਦਮੇ ਦੇ ਦੌਰਾਨ ਵਕੀਲ ਨੂੰ ਬਾਬਾ ਜੀ ਨਾਲ ਇਕ ਵਾਰੀ ਵੀ ਮਿਲਣ ਨਹੀਂ ਦਿਤਾ ਗਿਆ। ਕਾਮਾਗਾਟਾ ਮਾਰੂ ਬਾਰੇ ਪੂਰੇ ਹਾਲਾਤ ਜਾਣੂ ਹੋਣ ਤੋਂ ਬਿਨਾਂ ਵਕੀਲ ਹਨੇਰੇ ਵਿਚ ਹੀ ਲੜਦਾ ਰਿਹਾ ਅਖੀਰ ਨਿਰਾਸਤਾ ਹੋਈ। ਜਹਾਜ਼ ਦੇ ਮੁਸਾਫਿਰਾਂ ਤੇ ਐਨੀ ਸਖਤੀ ਵਰਤੀ ਜਾ ਰਹੀ ਸੀ ਕਿ ਬਾਬਾ ਜੀ ਲਈ ਜਹਾਜ਼ ਦੀ ਕਿਸ਼ਤ ਤਾਰਨੀ ਬੜੀ ਔਖੀ ਸੀ, ਸੋ ਉਨਾਂ ਇਸ ਸਬੰਧੀ ਭਾਈ ਬਲਵੰਤ ਸਿੰਘ ਜੀ ਨਾਲ ਲਿਖਾ ਪੜ੍ਹੀ ਸ਼ੁਰੂ ਕੀਤੀ। ਗੋਰੇ ਸਿਪਾਹੀ ਪੈਸੇ ਦੇ ਲਾਲਚ ਨਾਲ ਚਿੱਠੀਆਂ ਇੱਧਰ ਉੱਧਰ ਪੁਚਾ ਦਿੰਦੇ ਸਨ। 3 ਜੂਨ 1914 ਨੂੰ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਗੁਰਦਵਾਰਾ ਸਾਹਿਬ ਵਿਖੇ ਦੀਵਾਨ ਸਜੇ। ਜਿਸ ਵਿਚ ਲਗਭਗ 700 ਸੱਤ ਸੌ ਦੇ ਕਰੀਬ ਸੰਗਤ ਹਾਜ਼ਰ ਹੋਈ ਇਸ ਸੰਕਟ ਦੇ ਸਮੇਂ 5,000 ਪੰਜ ਹਜ਼ਾਰ ਡੋਲਰ ਦੀ ਰਕਮ ਨਕਦ ਇੱਕਠੀ ਹੋਈ ਤੇ 50,000 ਡੋਲਰ ਦਾ ਵਾਅਦਾ ਕੀਤਾ ਗਿਆ। ਕਾਮਾਗਾਟਾ ਮਾਰੂ ਸਹਾਇਕ ਕਮੇਟੀ ਬਣਾਈ ਗਈ। ਬਾਬਾ ਜੀ ਨੇ ਨਵਾਂ ਪਰਾ ਸਰਦਾਰ ਭਾਗ

ਸਿੰਘ ਜੀ ਤੇ ਮਿਸਟਰ ਹਸਨ ਰਹੀਮ ਦੇ ਨਾਮ ਕਰ ਦਿਤਾ। ਨਵੇਂ ਪਟੇਦਾਰਾਂ ਨੇ ਜਹਾਜ਼ ਦੀ ਕਿਸ਼ਤ ਉਤਾਰ ਦਿਤੀ।

**ਤਸ਼ਦਦ** : ਕਾਮਾਗਾਟਾ ਮਾਰੂ ਦੇ ਮੁਸਾਫਿਰਾਂ ਦਾ ਰਾਸ਼ਨ ਪਾਣੀ ਖਤਮ ਹੋ ਚੁਕਾ ਸੀ। ਮੁਸਾਫਿਰ ਭੁੱਖੇ ਤੇ ਪਿਆਸ ਨਾਲ ਤੜਫ ਰਹੇ ਸਨ। ਪਰ ਜਾਪਾਨੀ ਕਪਤਾਨ ਤੇ ਨੌਕਰ ਗੁਲਛਰੇ ਉਡਾਂਉਦੇ ਸਨ। ਮੁਸਾਫਿਰਾਂ ਨੂੰ ਫਾਕੇ ਕੱਟਦਿਆਂ ਚਾਰ ਦਿਨ ਬੀਤ ਚੁਕੇ ਸਨ। ਗਰਮੀ ਦੀ ਰੁੱਤ ਪਾਣੀ ਲਈ ਵਿਆਕਲ ਭੁੱਖ ਨਾਲ ਵਿਲੂੰ ਵਿਲੂੰ ਕਰਦੇ ਬੱਚਿਆਂ ਸਮੇਤ ਸਾਰੇ ਮੁਸਾਫਿਰਾਂ ਦਾ ਬੁਰਾ ਹਾਲ ਹੋ ਗਿਆ ਸੀ। ਇਥੇ ਦੀ ਮੌਜੂਦਾ ਸਰਕਾਰ ਦਾ ਵਿਤਕਰੇ ਭਰਿਆ ਵਰਤਾਰਾ ਹੀ ਨਹੀਂ ਬਲਕਿ ਇਨਸਾਨੀਅਤ ਵੀ ਗਿਰ ਚੁੱਕੀ ਸੀ। ਬਿਪਤਾ ਦੇ ਮਾਰੇ ਮੁਸਾਫਿਰਾਂ ਦਾ ਹਸ਼ਰ ਵੇਖਣ ਲਈ ਬੰਦਰਗਾਹ ਤੇ ਤਮਾਸ਼ਬੀਨ ਗੋਰਿਆਂ ਦੀ ਹਰ ਵੇਲੇ ਚਹਿਲ ਪਹਿਲ ਲੱਗੀ ਰਹਿੰਦੀ।

**ਸਹਾਇਤਾ** : ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਿਰਾਂ ਦੀਆਂ ਇਹ ਮੁਸੀਬਤਾਂ ਭਰੀਆਂ ਦੁਖਦਾਇਕ ਖਬਰਾਂ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਵਿੱਚ ਵੀ ਪਹੁੰਚਦੀਆਂ ਰਹਿੰਦੀਆਂ ਸਨ। ਅਖੀਰ ਦੀਵਾਨ ਵਿਚ ਸੰਗਤਾਂ ਨੇ ਫੈਸਲਾ ਕੀਤਾ ਕਿ ਕਿਵੇਂ ਨ ਕਿਵੇਂ ਅਸਾਂ ਜਹਾਜ਼ ਵਿਚ ਰਾਸ਼ਨ ਤੇ ਪਾਣੀ ਜ਼ਰੂਰ ਹੀ ਪਹੁੰਚਾਉਣਾ ਹੈ। ਪੁਲੀਸ ਦੀਆਂ ਨਜ਼ਰਾਂ ਤੋਂ ਬਚ ਕੇ ਰਾਸ਼ਨ ਖਰੀਦਿਆ ਗਿਆ। ਪਾਣੀ ਦੇ ਪੀਪੇ ਭਰਕੇ ਤਿਆਰ ਕੀਤੇ ਗਏ। ਕਾਫੀ ਪੈਸੇ ਦੇ ਕੇ ਅਗਨ ਬੋਟ ਨਾਲ ਗੱਲ ਮਿਥ ਲਈ ਗਈ ਰਾਤ ਦੇ ਹਨੇਰੇ ਵਿਚ ਬੜੀ ਹੀ ਹੁਸ਼ਿਆਰੀ ਨਾਲ ਸਰਦਾਰ ਹਰਨਾਮ ਸਿੰਘ ਝੰਡਾ ਤੇ ਦੋ ਹੋਰ ਸੇਵਾਦਾਰਾਂ ਨੇ ਰਲਕੇ ਅਗਨ ਬੋਟ ਰਾਹੀਂ ਭੁਖਿਆਂ. ਤਿਹਾਇਆਂ ਮੁਸਾਫਿਰਾਂ ਨੂੰ ਰਾਸ਼ਨ ਤੇ ਪਾਣੀ ਪਹੁੰਚਾਉਣ ਦੀ ਸੇਵਾ ਕੀਤੀ, ਸੇਵਾ ਸਫਲ ਹੋ ਗਈ। ਪਲੀਸ ਨੇ ਇਨ੍ਹਾਂ ਸੇਵਾਦਾਰਾਂ ਨੂੰ ਗ੍ਰਿਫਤਾਰ ਕਰ ਲਿਆ ਹਫਤੇ ਦੀ ਹਵਾਲਾਤ ਮਗਰੋਂ ਜ਼ਮਾਨਤਾ ਹੋ ਗਈਆਂ। 21 ਜੂਨ 1914 ਨੂੰ ਡੋਮੀਨੀਅਨ ਹਾਲ ਵਿਚ ਰੋਸ ਵਜੋਂ ਵੈਨਕੂਵਰ ਨਿਵਾਸੀਆਂ ਨੇ ਕਾਮਾਗਾਟਾ ਮਾਰੂ ਦੇ ਮੁਸਾਫਿਰਾਂ ਤੇ ਹੋ ਰਹੇ ਜ਼ੁਲਮਾਂ ਦੇ ਸਬੰਧ ਵਿਚ ਇਕੱਤਰਤਾ ਕੀਤੀ। ਜਿਸ ਵਿਚ ਕੇਨੇਡਾ

ਸੁਕਾਰ ਦੀ ਨੀਤੀ ਨੂੰ ਖੂਬ ਭੰਡਿਆ ਗਿਆ। ਇਸ ਮੀਟਿੰਗ ਵਿਚ ਹਮਦਰਦ ਗੋਰੇ ਵੀ ਸ਼ਾਮਲ ਹੋਏ। ਕੈਨੇਡਾ ਸੁਕਾਰ ਵਲੋਂ ਭਾਰਤੀ ਮੁਸਾਫਿਰਾਂ ਨਾਲ ਕੀਤੀਆਂ ਜਾ ਰਹੀਆਂ ਵਧੀਕੀਆਂ ਤੇ ਮੁਸਾਫਿਰਾਂ ਨੂੰ ਭੁਖੇ ਤਿਹਾਏ ਸਮੁੰਦਰ ਵਿਚ ਕੈਦ ਕਰ ਛੱਡਣ ਦੀਆਂ ਖਬਰਾਂ ਸਾਰੀ ਦੁਨੀਆਂ ਵਿਚ ਫੈਲ ਰਹੀਆਂ ਸਨ। ਤਕਰੀਬਨ ਸਾਰੀਆਂ ਹੀ ਰਾਜਸੀ ਸੰਸਥਾਵਾਂ ਨੇ ਕਾਮਾਗਾਟਾ ਮਾਰੂ ਦੇ ਸਬੰਧ ਵਿਚ ਮਤੇ ਪਾਸ ਕਰਕੇ ਅੰਗ੍ਰੇਜ਼ੀ ਸੁਕਾਰ ਦਾ ਧਿਆਨ ਇਸ ਪਾਸੇ ਦਿਵਾਇਆ ਸਿੱਟੇ ਵਜੋਂ ਮੁਸਾਫਰਾਂ ਨੂੰ ਸੁਕਾਰੀ ਪਹਿਰੇ ਹੇਠ ਰਾਸ਼ਨ ਪਾਣੀ ਮੰਗਵਾਉਣ ਦੀ ਖੁਲ੍ਹ ਦੇ ਦਿਤੀ ਗਈ। ਜਿਸਦਾ ਖਰਚਾ ਨਵੇਂ ਪਟੇਦਾਰਾਂ ਪਾਸੋਂ ਵਸੂਲ ਕੀਤਾ ਜਾਂਦਾ।

**ਸੀ-ਲਾਇਨ** : 18 ਜੁਲਾਈ 1914 ਦੀ ਰਾਤ ਨੂੰ ਪਹਿਰਾ ਦੇ ਰਹੇ ਜਹਾਜ਼ ਦੇ ਮੁਸਾਫਿਰਾਂ ਦੀ ਨਜ਼ਰ ਇਕ ਜੰਗੀ ਬੇੜੀ ਤੇ ਪਈ ਜੋ ਬੜੀ ਤੇਜ਼ੀ ਨਾਲ ਕਾਮਾਗਾਟਾ ਮਾਰੂ ਵਲ ਵਧੀ ਆ ਰਹੀ ਸੀ। ਵੇਖਦਿਆਂ ਵੇਖਦਿਆਂ ਸੀ-ਲਾਇਨ ਨਾਮ ਦੀ ਜੰਗੀ ਬੇੜੀ ਡੇਢ ਦੋ ਸੌ ਦੇ ਕਰੀਬ ਹਥਿਆਰ ਬੰਦ ਗੋਰਿਆਂ ਨਾਲ ਕਾਮਾਗਾਟਾ ਮਾਰੂ ਜਹਾਜ਼ ਕੋਲ ਪੁਜ ਗਈ, ਅਤੇ ਜਹਾਜ਼ ਨੂੰ ਜ਼ੋਰ ਨਾਲ ਧੱਕ ਕੇ ਵੈਨਕਵਰ ਦੀ ਖਾੜੀ ਵਿਚੋਂ ਬਾਹਰ ਕੱਢ ਕੇ ਖੁਲ੍ਹੇ ਪਾਣੀ ਵੱਲ ਠੇਲਣ ਦਾ ਯਤਨ ਕਰਨ ਲੱਗੇ। ਇਸ ਮਕਸਦ ਨਾਲ ਉਨ੍ਹਾਂ ਨੇ ਇਕ ਪੱਕਾ ਰੱਸਾ ਲੈ ਕੇ ਕਾਮਾਗਾਟਾ ਮਾਰੂ ਨੂੰ ਸੀ ਲਾਇਨ ਨਾਲ ਬੰਨਕੇ ਖੁਲ੍ਹੇ ਪਾਣੀ ਵੱਲ ਖਿੱਚਣਾ ਸ਼ੁਰੂ ਕਰ ਦਿਤਾ। ਸੁਕਾਰ ਦੀ ਅਜਿਹੀ ਘਿਰਣਾ ਭਰੀ ਬਦਨੀਤੀ ਤੋਂ ਇਹ ਮੁਸਾਫਿਰ ਬਿਲਕੁਲ ਹੀ ਬੇਖਬਰ ਸਨ। ਮੁਕਾਬਲਾ ਕਰਨ ਲਈ ਇਨ੍ਹਾਂ ਪਾਸ ਕੋਈ ਵੀ ਹਥਿਆਰ ਨਹੀਂ ਸੀ। ਪਰ ਸੂਰਬੀਰ, ਦਲੇਰ ਤੇ ਸਮਝਦਾਰ ਮੁਸਾਫਿਰਾ ਨੇ ਮੋਜੀ ਤੋਂ ਵਪਾਰ ਕਰਨ ਲਈ ਲਿਆਂਦਾ ਹੋਇਆ ਕੋਲਾ ਹੀ ਹਥਿਆਰ ਦੇ ਤੌਰ ਤੇ ਵਰਤਣਾਂ ਸ਼ੁਰੂ ਕਰ ਦਿੱਤਾ। ਸੀ ਲਾਇਨ ਤੇ ਵਰਖਾ ਸ਼ੁਰੂ ਕਰ ਦਿਤੀ। ਪੁਲੀਸ ਨੇ ਮੀਂਹ ਵਾਂਗ ਗੋਲੀਆਂ ਵਰਾਈਆਂ। ਇੱਥੇ ਹੀ ਬਸ ਨਹੀਂ ਬਲਕਿ ਗਰਮ ਉਬਲਦਾ ਪਾਣੀ ਪੰਪਾਂ ਰਾਹੀਂ ਮੁਸਾਫਿਰਾ ਤੇ ਸੁਟਿਆਂ ਜਾ ਰਿਹਾ ਸੀ। ਕਾਫੀ ਦੇਰ ਘਮਸਾਣ ਦਾ ਯੁੱਧ ਇਕ ਪਾਸੇ ਨਿਹੱਥੇ ਮੁਸਾਫਿਰ ਕੋਲਿਆਂ ਨਾਲ ਤੇ ਦੂਜੇ ਪਾਸੇ ਗੋਲੀਆਂ ਤੇ ਉਬਲਦੇ ਪਾਣੀ ਦਾ ਹੁੰਦਾ ਰਿਹਾ। ਦੋਵੇਂ ਪਾਸੇ ਕਾਫੀ ਗਿਣਤੀ ਵਿਚ ਫੱਟੜ ਹੋਏ।

ਇਤਿਹਾਸ ਵਿਚ ਅੰਗ੍ਰੇਜ਼ਾਂ ਦੀ ਨੇਵੀ, ਜਲ ਸੈਨਾ ਨੇ ਅੰਗ੍ਰੇਜ਼ੀ ਰਾਜ ਦੇ ਬਸ਼ਿੰਦਿਆਂ ਤੇ ਅੰਗ੍ਰੇਜ਼ਾਂ ਦੇ ਮੁਲਕ ਵਿੱਚ ਹੀ ਹਮਲਾ ਕੀਤਾ। ਮੁਸਾਫਿਰ ਤੇ ਨੇਵੀ ਇਕੋ ਰਾਜੇ ਦੀ ਰਈਅਤ ਸਨ। ਦੋਹਾਂ ਨੂੰ ਇਕੋ ਜਿਹੇ ਹੱਕ ਪ੍ਰਾਪਤ ਹੋਣੇ ਚਾਹੀਦੇ ਸਨ। ਪਰ ਹਿੰਦੁਸਤਾਨੀ ਮੁਸਾਫਿਰਾਂ ਦੀ ਜਿੱਤ ਹੋਈ ਤੇ ਇਕ ਵਾਰੀ ਫਿਰ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਕਾਲੀ ਬੋਲੀ ਹਨੇਰੀ ਰਾਤ ਗੂੰਜ ਉੱਠੀ। ਇਹ ਖਬਰ ਸਾਰੀ ਦੁਨੀਆਂ ਵਿਚ ਫੈਲ ਗਈ ਕਿ ਭੁਖੇ ਤਿਹਾਏ ਬੇ-ਹਥਿਆਰ ਭਾਰਤੀਆਂ ਨੇ ਹਥਿਆਰ ਬੰਦ ਕੈਨੇਡਾ ਪੁਲੀਸ ਵਾਲਿਆਂ ਨੂੰ ਕੋਲੇ ਮਾਰ ਮਾਰ ਕੇ ਭਜਾ ਛਡਿਆ। ਇਸ ਘਟਨਾ ਤੋਂ ਉਪਰੰਤ ਇੰਮੀਗਰੇਸ਼ਨ ਵਿਭਾਗ ਨੇ ਕੈਨੇਡਾ ਦੀ ਰਾਜਧਾਨੀ ਔਟਵਾ ਸਰਕਾਰ ਤੋਂ ਫੌਜੀ ਮਦਦ ਮੰਗੀ ਤੇ ਲਿਖਿਆ ਕਿ ਮੁਸਾਫਿਰ ਬਾਗੀ ਹੋ ਗਏ ਸਨ। ਦੋ ਦਿਨਾਂ ਦੇ ਅੰਦਰ ਕੈਨੇਡੀਅਨ ਫੌਜੀ ਪਲਟਨਾਂ ਵੈਨਕੂਵਰ ਪੁੱਜ ਗਈਆਂ। ਸਰਕਾਰੀ ਪੱਧਰ ਤੇ ਫੌਜੀ ਤਿਆਰੀਆਂ ਸ਼ੁਰੂ ਹੋ ਗਈਆਂ। ਵੈਨਕੂਵਰ ਦੇ ਭਾਰਤੀ ਵਸਨੀਕ ਅਤੇ ਜਹਾਜ਼ ਦੇ ਮੁਸਾਫਿਰ ਆਉਣ ਵਾਲੀ ਬੜੀ ਵੱਡੀ ਮੁਸੀਬਤ ਦੀ ਟੱਕਰ ਲਈ ਦਲੇਰੀ ਨਾਲ ਮੁਕਾਬਲਾ ਕਰਨ ਦੀ ਵਿਉਂਤ ਬਣਾਕੇ ਤਿਆਰ-ਬਰਤਿਆਰ ਹੋ ਗਏ।

**ਰੇਨਬੋ** : 21 ਜੁਲਾਈ 1914 ਦੀ ਸਵੇਰ ਨੂੰ ਕੈਨੇਡਾ ਦੀ ਸਰਕਾਰ ਨੇ ਰੇਨਬੋ ਨਾਮ ਦਾ ਇਕ ਜੰਗੀ ਜਹਾਜ਼ ਜਿਸਦੇ ਤੋਪਖਾਨੇ ਦਾ ਮੂੰਹ ਕਾਮਾਗਾਟਾ ਮਾਰੂ ਵਲ ਕੀਤਾ ਹੋਇਆ ਸੀ, ਵੈਨਕੂਵਰ ਦੀ ਖਾੜੀ ਵਿਚ ਲਿਆ ਖੜਾ ਕੀਤਾ। ਰੇਨਬੋ ਦੇ ਇਕ ਫੌਜੀ ਅਫਸਰ ਨੇ ਬਾਬਾ ਜੀ ਨੂੰ ਸੰਦੇਸ਼ ਭੇਜਿਆ ਕਿ ਤੁਹਾਨੂੰ ਦੋ ਘੰਟੇ ਦੀ ਮੁਹਲਤ ਦਿਤੀ ਜਾਂਦੀ ਹੈ। ਇਨਾਂ ਦੋ ਘੰਟਿਆਂ ਦੇ ਅੰਦਰ ਹੀ ਇਹ ਬੰਦਰਗਾਹ ਛੱਡ ਜਾਵੋ ਨਹੀਂ ਤੇ ਤੋਪ ਦੇ ਗੋਲਿਆਂ ਨਾਲ ਤੁਹਾਨੂੰ ਸਭ ਨੂੰ ਭੁੰਨ ਦਿਤਾ ਜਾਵੇਗਾ। ਮੁਸਾਫਿਰਾਂ ਨੇ ਬੜੇ ਹੌਸਲੇ ਨਾਲ ਇਸ ਵੰਗਾਰ ਨੂੰ ਸਵੀਕਾਰ ਕੀਤਾ। ਬਾਬਾ ਜੀ ਨੇ ਮੋੜਵਾਂ ਉੱਤਰ ਭੇਜਿਆ ਕਿ ਅਸੀਂ ਭੁੱਖੇ ਤਿਹਾਏ ਇਥੋਂ ਤੁਰਨ ਲਈ ਤਿਆਰ ਨਹੀਂ ਹਾਂ। ਜੇ ਸਰਕਾਰ ਸਾਨੂੰ ਰਸਤੇ ਲਈ ਰਾਸ਼ਨ ਤੇ ਪਾਣੀ ਦੇਵੇ ਤਦ ਅਸੀਂ ਅੱਜ ਹੀ ਚਲੇ ਜਾਂਦੇ ਹਾਂ। ਰਸਤੇ ਵਿਚ ਭੁੱਖੇ ਤੇ ਤਿਹਾਏ ਮਰਨ ਨਾਲੋਂ ਸੂਰਬੀਰਾਂ ਵਾਂਗ ਇੱਥੇ

ਮਰਕੇ ਸ਼ਹੀਦ ਹੋਣਾ ਚੰਗਾ ਸਮਝਦੇ ਹਾਂ ਦੋ ਘੰਟੇ ਦਾ ਸਮਾਂ ਬਤੀਤ ਹੋਣ ਤੋਂ ਬਾਅਦ ਰੇਨਬੋ ਵਿੱਚੋਂ ਬੈਂਡ ਦੀਆਂ ਮਾਤਮੀ ਧੁਨਾਂ ਸੁਣਾਈ ਦੇਣ ਲੱਗ ਪਈਆਂ ਪਰ ਮੁਸਾਫਿਰ ਅਡੋਲ ਰਹੇ । ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਾਰੇ ਮੁਸਾਫਿਰ ਇਕੱਤਰ ਹੋਏ । ਗ੍ਰੰਥੀ ਸਿੰਘ ਜੀ ਨੇ ਅਰਦਾਸਾ ਸੋਧਿਆ । ਮੁਖਵਾਕ ਤੋਂ ਉਪਰੰਤ ਹਰੇਕ ਮੁਸਾਫਿਰ ਸ਼ਹੀਦੀ ਪਾਉਣ ਲਈ ਤਿਆਰ-ਬਰਤਿਆਰ ਹੋ ਗਿਆ । ਜੰਗੀ ਜਹਾਜ਼ ਦੇ ਫੌਜੀਆਂ ਨੇ ਸੜਦਾ ਬਲਦਾ ਪਾਣੀ ਨਿਹੱਥੇ ਮੁਸ਼ਾਫਿਰਾਂ ਦੇ ਉੱਤੇ ਸੁੱਟਣਾ ਸੁਰੂ ਕਰ ਦਿਤਾ । ਤੋਪ ਦਾ ਮੂੰਹ ਘੜੀ ਮੁੜੀ ਮੁਸਾਫਿਰਾਂ ਵੱਲ ਘੁਮਾ ਘੁਮਾ ਕੇ ਕੀਤਾ ਜਾਣ ਲੱਗਾ । ਮਸ਼ੀਨ ਗੰਨਾ ਤੇ ਬੰਦੂਕਾਂ ਨਾਲ ਮੁਸਾਫਿਰਾਂ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ ਗਈ । ਮੁਸਾਫਿਰਾਂ ਦੀ ਦ੍ਰਿੜਤਾ ਵੇਖ ਕੇ ਜੰਗੀ ਬੇੜੇ ਦੇ ਜਰਨੈਲ ਨੂੰ ਵਿਸ਼ਵਾਸ਼ ਹੋ ਗਿਆ ਕਿ ਇਹ ਮੁਸਾਫਿਰ ਡਰਨ ਵਾਲੇ ਨਹੀਂ । ਮਰਨ ਮਾਰਨ ਲਈ ਤਿਆਰ ਬੈਠੇ ਹਨ । ਤਦ ਉਸਨੇ ਸਾਰੇ ਹਾਲਾਤ ਸਰਕਾਰ ਨੂੰ ਦੱਸੇ ਤੇ ਕਿਹਾ ਕਿ ਕਾਮਾਗਾਟਾ ਮਾਰੂ ਉਤੇ ਹਮਲਾ ਕਰਨ ਨਾਲ ਮੁਸਾਫਿਰਾਂ ਦੀਆਂ ਲਾਸ਼ਾਂ ਹੱਥ ਆ ਸਕਣਗੀਆਂ, ਅਤੇ ਇਸ ਜਹਾਜ਼ ਦੇ ਵਿਚ ਤੀਹ ਚਾਲੀ ਦੇ ਕਰੀਬ ਜਾਪਾਨੀ ਕਰਮਚਾਰੀ ਵੀ ਹਨ । ਜਦੋਂ ਸਰਕਾਰ ਦੇ ਸਾਰੇ ਹੀਲੇ ਨਾਕਾਮ ਹੋ ਗਏ ਤਦ ਰੇਨਬੋ ਜੰਗੀ ਜਹਾਜ਼ ਨੂੰ ਕਾਮਾਗਾਟਾ ਮਾਰੂ ਤੋਂ ਦੂਰ ਹਟਾ ਲਿਤਾ ਗਿਆ । ਕਾਮਾਗਾਟਾ ਮਾਰੂ ਦੇ ਮੁਸਾਫਿਰ ਆਪਣੇ ਘਰਾਂ ਦਾ ਸਭ ਕੁਝ ਵੇਚ ਵੱਟ ਕੇ ਚੰਗੇ ਰੁਜ਼ਗਾਰ ਦੀ ਭਾਲ ਵਿਚ ਨਿਕਲੇ ਸਨ, ਤਾਂ ਕਿ ਖੁਸ਼ਹਾਲ ਜੀਵਨ ਬਤੀਤ ਕਰ ਸਕਣ । ਪਰ ਸਿਰਫ 34 ਮੁਸਾਫਿਰਾਂ ਨੂੰ ਹੀ ਕੈਨੇਡਾ ਦੀ ਧਰਤੀ ਤੇ ਉਤਰਨ ਦੀ ਆਗਿਆ ਮਿਲੀ, ਬਾਂਕੀ ਕਿਸੇ ਵੀ ਮੁਸਾਫਿਰ ਨੂੰ ਕੈਨੇਡਾ ਦੀ ਧਰਤੀ ਦੀ ਛੂਹ ਤਕ ਵੀ ਹਾਸਲ ਨਹੀਂ ਹੋ ਸਕੀ ।

**ਵਾਪਸੀ** : ਇੰਮੀਗਰੇਸ਼ਨ ਵਿਭਾਗ ਦੇ ਰਾਹੀਂ ਔਟਵਾ ਤੋਂ ਬਾਬਾ ਜੀ ਨੂੰ ਸਿੱਧੀਆਂ ਤਾਰਾਂ ਆਈਆਂ ਜਿਸ ਰਾਹੀਂ ਕਾਮਾਗਾਟਾ ਮਾਰੂ ਨੂੰ ਵਾਪਸ ਲੈ ਜਾਣ ਦੀ ਮੰਗ ਕੀਤੀ ਗਈ । ਬਾਬਾ ਜੀ ਨੇ ਤਿੰਨ ਸ਼ਰਤਾ ਉੱਤਰ ਵਜੋਂ ਲਿਖ ਭੇਜੀਆਂ ।

1 ਵੈਨਕੂਵਰ ਤੋਂ ਹਾਂਗ ਕਾਂਗ ਤੱਕ ਪੂਰੀ ਖੁਰਾਕ ਦਾ ਸਾਮਾਨ ਤੇ ਰਾਸ਼ਨ ਪਾਣੀ ਦਿਤਾ ਜਾਵੇ ।

2 ਸਾਡੇ ਹਿੰਦੀ ਕੈਨਡੀਅਨ ਵੀਰਾਂ ਨੂੰ ਜਹਾਜ਼ ਉਤੇ ਆ ਕੇ ਮਿਲਣ ਦੀ ਖੁਲ੍ਹ ਦਿਤੀ ਜਾਵੇ ।

3 ਸਾਨੂੰ ਭਰੋਸਾ ਦਿਵਾਇਆ ਜਾਵੇ ਕਿ ਰਸਤੇ ਵਿਚ ਸਾਨੂੰ ਕਿਸੇ ਕਿਸਮ ਦਾ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ ।

ਸੁਕਾਰ ਨੂੰ ਮਜ਼ਬੂਰਨ ਸ਼ਰਤਾਂ ਪ੍ਰਵਾਨ ਕਰਨੀਆਂ ਪਈਆਂ । 22 ਜੁਲਾਈ 1914 ਨੂੰ ਸਾਰਾ ਦਿਨ ਰਾਸ਼ਨ ਪਾਣੀ ਲਦੀਂਦਾ ਰਿਹਾ । ਪਿਛਲੇ ਦੋ ਮਹੀਨਿਆਂ ਤੋਂ ਜਲ ਕੈਦ ਵਿਚ ਜੁਲਮ ਤੇ ਤਸ਼ੱਦਦ ਦਾ ਹਿੰਮਤ ਤੇ ਦਲੇਰੀ ਨਾਲ ਸਹਿਨ ਕਰਦੇ ਹੋਏ ਵਤਨੀ ਵੀਰਾਂ ਜਿਹੜੇ ਕਿ ਨਿਰਾਸ਼ ਹੋ ਕੇ ਅੰਤਾਂ ਦੇ ਕਸ਼ਟ ਉਠਾ ਕੇ ਵਾਪਸ ਜਾ ਰਹੇ ਸਨ ਉਨ੍ਹ ਨਾਲ ਕੈਨੇਡਾ ਵਿਚ ਵਸਦੇ ਭਾਰਤੀ ਵੀਰਾਂ ਦਾ ਸਾਰਾ ਦਿਨ ਪਹਿਲਾਂ ਤੇ ਆਖਰੀ ਮੇਲ ਮਿਲਾਪ ਚਲਦਾ ਰਿਹਾ । 23 ਜੁਲਾਈ 1914 ਨੂੰ ਸਵੇਰ ਦੇ ਪੰਜ ਵਜੇ ਕਾਮਾਗਾਟਾ ਮਾਰੂ ਦੋ ਮਹੀਨੇ ਵੈਨਕੂਵਰ ਦੀ ਖਾੜੀ ਵਿਚ ਖੜ੍ਹ ਕੇ ਵਾਪਸ ਤੁਰ ਪਿਆ । ਇਸ ਜਹਾਜ਼ ਦੇ ਤੁਰਨ ਸਮੇਂ ਮੁਸਾਫਿਰਾਂ ਦਾ ਆਖਰੀ ਹਸ਼ਰ ਵੇਖਣ ਲਈ ਤਮਾਸ਼ਬੀਨ ਗੋਰੇ 5,000 ਪੰਜ ਹਜ਼ਾਰ ਦੀ ਗਿਣਤੀ ਵਿਚ ਬੰਦਰਗਾਹ ਤੇ ਪੁੱਜੇ ਹੋਏ ਸਨ । ਰਸਤੇ ਵਿਚ ਸ਼ਮੁੰਦਰੀ ਤੁਫਾਨ ਦਾ ਮੁਕਾਬਲਾ ਕਰਦਾ ਹੋਇਆ ਕਾਮਾਗਾਟਾ ਮਾਰੂ 16 ਅਗਸਤ 1914 ਨੂੰ ਯੋਕੋਹਾਮਾ ਪੁਜ ਗਿਆ । ਇੱਥੇ ਪੁੱਜਦਿਆਂ ਹੀ ਅੰਗ੍ਰੇਜ਼ ਏਜੰਟ ਵਲੋਂ ਹੁਕਮ ਮਿਲਿਆ ਕਿ ਜਹਾਜ਼ ਨੂੰ ਹਾਂਗਕਾਂਗ ਨਾ ਲਿਆਂਦਾ ਜਾਵ ਹਾਲਾਂ ਕਿ ਵੈਨਕੂਵਰ ਤੋਂ ਤੁਰਨ ਸਮੇਂ ਕਾਮਾਗਾਟਾ ਮਾਰੂ ਨੂੰ ਹਾਂਗ ਕਾਂਗ ਲਈ ਰਾਹਦਾਰੀ ਮਿਲ ਗਈ ਸੀ । 165 ਮੁਸਾਫਰਾਂ ਨੇ ਹਾਂਗ ਕਾਂਗ ਤੋਂ ਹੀ ਸਫਰ ਸੁਰੂ ਕੀਤਾ ਸੀ ਤੇ ਉਹ ਉਥੇ ਹੀ ਵਾਪਸ ਜਾਣਾ ਚਾਹੁੰਦੇ ਸਨ । ਪਰ ਅਫਸੋਸ ਇੱਥੇ ਵੀ ਮੁਸਾਫਿਰਾਂ ਨੂੰ ਸੁਕਾਰ ਦੀ ਕੂਟਲਨੀਤੀ ਦਾ ਸਾਹਮਣਾ ਕਰਨਾ ਪਿਆ । 21 ਅਗਸਤ 1914 ਨੂੰ ਇਹ ਜਹਾਜ਼ ਕੋਬੇ ਦੀ ਬੰਦਰਗਾਹ ਤੇ ਜਾ ਪੁੱਜਾ । ਇਥੇ ਕਈ ਭਾਰਤੀ ਪ੍ਰਵਾਰ ਬੜੇ ਹੀ ਸੁਹਣੇ ਢੰਗ ਦਾ ਜੀਵਨ ਬਤੀਤ ਕਰ ਰਹੇ ਸਨ । ਉਨ੍ਹਾਂ ਸਭਨਾਂ ਨੇ ਰਲ ਮਿਲ ਕੇ

ਸਾਰੇ ਮੁਸਾਫਿਰਾਂ ਦਾ ਬੜੇ ਸੁਚੱਜੇ ਢੰਗ ਨਾਲ ਸਵਾਗਤ ਕੀਤਾ । ਇਥੋਂ ਚਲਕੇ 16 ਸਿਤੰਬਰ 1914 ਨੂੰ ਕਾਮਾਗਾਟਾ ਮਾਰੂ ਸਿੰਘਾਪੁਰ ਦੀ ਖਾੜੀ ਅੰਦਰ ਜਾ ਪੁੱਜਾ । ਵੈਨਕੂਵਰ ਦੀ ਤਰ੍ਹਾਂ ਇੱਥੇ ਵੀ ਜਹਾਜ਼ ਨੂੰ ਬੰਦਰਗਾਹ ਤੋਂ ਤਿੰਨ ਮੀਲ ਹਟਵਾ ਹੀ ਖੜਾ ਕਰਨ ਦਾ ਹੁਕਮ ਮਿਲਿਆ । ਅਗਨ ਬੋਟਾਂ ਦੇ ਪਹਿਰੇ ਲਾ ਦਿੱਤੇ ਗਏ । ਆਪਣੇ ਕਾਰੋਬਾਰ ਦੇ ਸਿਲਸਲੇ ਵਿਚ ਬਾਬਾ ਜੀ ਤੇ ਹੋਰ ਕਈ ਮੁਸਾਫਿਰ ਇਥੇ ਉਤਰਨਾ ਚਾਹੁੰਦੇ ਸਨ । ਪਰ ਹੁਣ ਅਜਿਹੇ ਹਾਲਾਤ ਹੋ ਗਏ ਸਨ ਕਿ ਅੰਗ੍ਰੇਜ਼ ਸਰਕਾਰ ਅੱਗੇ ਕੋਈ ਵੀ ਦਾਦ ਫਰਿਆਦ ਕਰਨੀ ਵਿਅਰਥ ਸੀ । ਕਿਸੇ ਵੀ ਮੁਸਾਫਿਰ ਨੂੰ ਇੱਥੇ ਨਹੀਂ ਉਤਰਨ ਦਿੱਤਾ ਗਿਆ । 19 ਸਿਤਬਰ 1914 ਨੂੰ ਕਾਮਾਗਾਟਾ ਮਾਰੂ ਕਲੱਕਤੇ ਲਈ ਰਵਾਨਾ ਹੋ ਗਿਆ ਮੁਸਾਫਰਾਂ ਨੂੰ ਆਸ ਬੱਝ ਗਈ ਕਿ ਆਪਣੇ ਵਤਨ ਪੁੱਜਣ ਤੇ ਭਾਰਤ ਦੇ ਕੌਮੀ ਨੇਤਾ ਸਾਡਾ ਦੁਖ ਸੁਣਨਗੇ ਅਤੇ ਸਾਨੂੰ ਇਨਸਾਫ ਮਿਲੇਗਾ । 26 ਸਤੰਬਰ ਨੂੰ ਹਾਲੀ ਜਹਾਜ਼ ਕਲੱਕਤੇ ਤੋਂ ਤਕਰੀਬਨ 70 ਮੀਲ ਦੇ ਫਾਸਲੇ ਤੇ ਆਪਣੀ ਰਫਤਾਰ ਵਿਚ ਆ ਰਿਹਾ ਸੀ: ਕਿ ਅਚਾਨਕ ਇੱਕ ਅਗਨਬੋਟ ਵਿੱਚ ਬੈਠੇ ਗੋਰੇ ਅਫਸਰ ਨੇ ਸਿਗਨਲ ਦੇ ਕੇ ਜਹਾਜ਼ ਨੂੰ ਉਥੇ ਹੀ ਰੁਕਣ ਦਾ ਹੁਕਮ ਦਿੱਤਾ । ਰਾਤ ਭਰ ਜਹਾਜ਼ ਕਾਲਪੀ ਹੀ ਰੁਕਿਆ ਰਿਹਾ । ਅਗਲੇ ਦਿਨ 27 ਸਿਤੰਬਰ ਨੂੰ ਸਵੇਰੇ ਹੀ 8 ਵਜੇ ਦੇ ਕਰੀਬ ਇਕ ਅਗਨਬੋਟ ਮਾਰੋ ਮਾਰ ਕਰਦਾ ਹੋਇਆ ਕਾਮਾਗਾਟਾ ਮਾਰੂ ਨਾਲ ਆ ਲੱਗਾ । ਇਸ ਵਿਚ ਕੁਝ ਗੋਰੇ ਤੇ ਕੁਝ ਸਿਖ ਪੁਲੀਸ ਦੇ ਬੰਦੇ ਸਨ ਜੋ ਦਗੜ ਦਗੜ ਕਰਦੇ ਜਹਾਜ ਅੰਦਰ ਜਾ ਵੜੇ ਤੇ ਮੁਸਾਫਿਰਾਂ ਦੀ ਤਾਲਾਸ਼ੀ ਲੈਣੀ ਸ਼ੁਰੂ ਕਰ ਦਿਤੀ । 28 ਸਿਤੰਬਰ ਨੂੰ ਵੀ ਸਾਰਾ ਦਿਨ ਤਾਲਾਸ਼ੀ ਹੁੰਦੀ ਰਹੀ । ਪਰ ਤਾਲਾਸ਼ੀ ਵਿਚੋਂ ਕੋਈ ਵੀ ਅਜਿਹੀ ਚੀਜ਼ ਨਹੀਂ ਮਿਲੀ ਜਿਸ ਕਾਰਨ ਮੁਸਾਫਿਰਾਂ ਨੂੰ ਕੋਈ ਰੁਕਾਵਟ ਪਾਈ ਜਾ ਸਕਦੀ ।

**ਬਜ ਬਜ ਘਾਟ** : 29 ਸਿਤੰਬਰ 1914 ਦੀ ਸਵੇਰ ਵੇਲੇ ਕਾਮਾਗਾਟਾ ਮਾਰੂ ਨੂੰ ਕਾਲਪੀ ਤੋਂ ਚੱਲਣ ਦਾ ਹੁਕਮ ਹੋਇਆ । ਮੁਸਾਫਿਰਾਂ ਵਿੱਚ ਖੁਸ਼ੀ ਦੀ ਲਹਿਰ ਦੌੜ ਰਹੀ ਸੀ । ਇਸ ਆਸ ਨਾਲ ਕਿ ਅੱਜ ਛੇ ਮਹੀਨੇ ਦੀ ਜਲ ਕੈਦ ਤੋਂ ਛੁਟਕਾਰਾ ਮਿਲੇਗਾ । ਬਾਬਾ ਜੀ ਨੇ ਵੀ ਸਭ ਉੱਚ

ਅਧਿਕਾਰੀਆਂ ਨੂੰ ਤਾਰਾਂ ਦਿਤੀਆਂ ਹੋਈਆਂ ਸਨ। ਮੁਸਾਫਿਰ ਇਹ ਉਮੀਦ ਲਾਈ ਬੈਠੇ ਸਨ ਕਿ ਕਲਕੱਤੇ ਪੁਜ ਕੇ ਸਾਡਾ ਸ਼ਾਨਦਾਰ ਸਵਾਗਤ ਹੋਵੇਗਾ। ਸਾਡੀ ਕੁਰਬਾਨੀ ਦੀ ਚਰਚਾ ਹੋਵੇਗੀ। ਸਾਨੂੰ ਇਨਸਾਫ ਮਿਲੇਗਾ......... ਆਦਿ। ਪਿਛਲੇ ਛੇ ਮਹੀਨੇ ਤੋਂ ਖੱਜਲ ਖੁਆਰ ਹੋ ਰਹੇ ਮੁਸਾਫਿਰਾਂ ਨੂੰ ਕੀ ਪਤਾ ਸੀ ਕਿ ਇਥੇ ਤੇ ਸੁਕਾਰ ਨੇ ਵਿਉਂਤਾਂ ਹੀ ਹੋਰ ਦੀਆਂ ਹੋਰ ਗੁੰਦੀਆਂ ਹੋਈਆਂ ਹਨ। ਕਲਕੱਤਾ ਅਜੇ ਸੋਲਾਂ ਸਤਾਰਾਂ ਮੀਲ ਦੀ ਦੂਰੀ ਤੇ ਸੀ। ਆਪਣੀ ਸਾਧਾਰਨ ਰਫਤਾਰ ਨਾਲ ਜਹਾਜ਼ ਹਾਲੀ ਬਜ ਬਜ ਘਾਟ ਤੱਕ ਹੀ ਪੁੱਜਾ ਸੀ: ਕਿ ਜਹਾਜ਼ ਨੂੰ ਸੁਕਾਰ ਦੇ ਕਰਮਚਾਰੀਆਂ ਵਲੋਂ ਰੋਕਣ ਦਾ ਹੁਕਮ ਦਿਤਾ ਗਿਆ। ਪੁਲੀਸ ਅਫਸਰਾਂ ਨੇ ਸਾਰੇ ਮੁਸਾਫਿਰਾਂ ਨੂੰ ਵੀ ਉਤਰਨ ਦਾ ਹੁਕਮ ਦੇ ਦਿਤਾ ਅਤੇ ਇਹ ਵੀ ਦੱਸ ਦਿਤਾ ਕਿ ਤੁਹਾਨੂੰ ਸ਼ਾਮ ਨੂੰ ਰੇਲ ਗੱਡੀ ਰਾਹੀ ਪੰਜਾਬ ਭੇਜਿਆ ਜਾ ਰਿਹਾ ਹੈ। ਪਰ ਕੋਈ ਵੀ ਮੁਸਾਫਿਰ ਪੰਜਾਬ ਨਹੀਂ ਸੀ ਜਾਣਾ ਚਾਹੁੰਦਾ। ਸੁਕਾਰ ਜ਼ਬਰਦਸਤੀ ਭੇਜਣਾ ਚਾਹੁੰਦੀ ਸੀ। ਬਾਬਾ ਜੀ ਦੇ ਕਾਰਨ ਪੁੱਛਣ ਤੇ ਅਫਸਰਾਂ ਵਲੋਂ ਇਹ ਉੱਤਰ ਮਿਲਿਆ ਕਿ "ਸੁਕਾਰ ਦਾ ਹੁਕਮ ਹੈ ਤੁਹਾਨੂੰ ਮੰਨਣਾ ਪਵੇਗਾ"। ਆਪਣੇ ਦੇਸ਼ ਪੁਜਕੇ ਵੀ ਸਾਰੇ ਮੁਸਾਫਿਰਾਂ ਤੇ ਫਿਰ ਬਿਪਤਾ ਆ ਪਈ। ਮੁਸਾਫਿਰ ਇਸ ਮੁਸੀਬਤ ਦਾ ਵੀ ਡੱਟ ਕੇ ਮੁਕਾਬਲਾ ਕਰਨ ਲਈ ਤਿਆਰ ਹੋ ਗਏ। ਪੁਲੀਸ ਨੇ ਜਦੋਂ ਵੇਖਿਆ ਕਿ ਕੋਈ ਵੀ ਮੁਸਾਫਿਰ ਉਨ੍ਹਾਂ ਦਾ ਹੁਕਮ ਮੰਨਕੇ ਜਹਾਜ਼ ਵਿਚੋਂ ਨਹੀਂ ਉਤਰ ਰਿਹਾ ਤਦ ਪੁਲੀਸ ਨੇ ਸਖਤੀ ਨਾਲ ਉਨ੍ਹਾਂ ਨੂੰ ਧੂਹ ਧੂਹ ਕੇ ਬਾਹਰ ਕੱਢਣਾ ਸ਼ੁਰੂ ਕਰ ਦਿਤਾ। ਅੱਜ ਮੁਸਾਫਿਰਾਂ ਦੀ ਆਪਣੇ ਹੀ ਵਤਨ ਵਿਚ ਆ ਕੇ ਕੋਈ ਪੇਸ਼ ਨਹੀਂ ਸੀ ਜਾ ਰਹੀ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਅਦਬ ਨਾਲ ਸੀਸ ਤੇ ਰੁੱਕ ਕੇ ਬਾਬਾ ਜੀ ਵੀ ਜਹਾਜ਼ ਤੋਂ ਉਤਰ ਗਏ ਅਤੇ ਪਲੇਟ ਫਾਰਮ ਦੇ ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਬਿਰਾਜਮਾਨ ਕਰਕੇ ਸਾਰੇ ਮੁਸਾਫਿਰ ਚਾਰ ਚੁਫੇਰੇ ਜੁੜ ਕੇ ਬੈਠ ਗਏ। ਸੁਕਾਰੀ ਅਫਸਰਾਂ ਦਾ ਸਖਤ ਪਹਿਰਾ ਲੱਗਾ ਹੋਇਆ ਸੀ ਮੁਸਾਫਿਰਾ ਨੂੰ ਗੱਡੀ ਵਿਚ ਸਵਾਰ ਹੋਣ ਲਈ ਹੁਕਮ ਦਿਤਾ ਜਾ ਰਿਹਾ ਸੀ ਸਾਰਾ ਸਾਮਾਨ ਜਹਾਜ਼ ਵਿਚ ਹੀ ਸੀ ਤੇ ਪਿਛਲੇ ਦੋ ਦਿਨਾਂ ਤੋਂ ਮੁਸਾਫਿਰ

ਫਾਕਾ ਕੱਟ ਰਹੇ ਸਨ। ਬਾਬਾ ਜੀ ਨੇ ਬੇਨਤੀ ਕੀਤੀ ਕਿ ਅਸੀਂ ਸਭ ਪੰਜਾਬ ਨਹੀਂ ਕਲਕੱਤਾ ਜਾਣਾ ਚਾਹੁੰਦੇ ਹਾਂ। ਜੇ ਤੁਸੀਂ ਸਾਰਿਆਂ ਨੂੰ ਕਲੱਕਤੇ ਨਹੀਂ ਜਾਣ ਦੇਣਾ ਤਦ ਪੰਜ ਸਿੰਘਾਂ ਨੂੰ ਜਾਣ ਦੀ ਆਗਿਆ ਦੇਵੋ ਤਾਂ ਕਿ ਅਸੀਂ ਸਤਿਕਾਰ ਸਹਿਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਨੂੰ ਗੁਰਦਵਾਰਾ ਸਾਹਿਬ ਲੈ ਜਾ ਸਕੀਏ। ਪਰ ਨਿਰਦਈ ਸ੍ਰਕਾਰ ਨੇ ਇਸ ਬੇਨਤੀ ਨੂੰ ਵੀ ਠੁਕਰਾ ਦਿਤਾ। ਗਰਮੀ ਦੇ ਮੌਸਮ ਅੰਦਰ ਮੁਸਾਫਿਰ ਭੁੱਖ ਤੇ ਤਰੇਹ ਨਾਲ ਵਿਆਕੁਲ ਹੋ ਰਹੇ ਸਨ। ਗੋਰੇ ਤੇ ਪੰਜਾਬੀ ਪੁਲੀਸ ਦੇ ਅਫਸਰ ਪਹਿਰਾ ਦੇ ਰਹੇ ਸਨ। ਇਸੇ ਤਰਾਂ ਭੁੱਖੇ ਭਾਣੇ ਮੁਸਾਫਿਰਾਂ ਦਾ ਸਾਰਾ ਦਿਨ ਬੀਤ ਗਿਆ। ਸ਼ਾਮ ਪੈ ਗਈ। ਗ੍ਰੰਥੀ ਸਿੰਘ ਜੀ ਨੇ ਰਹਿਰਾਸ ਸਾਹਿਬ ਦਾ ਪਾਠ ਸ਼ੁਰੂ ਕੀਤਾ। ਪਾਠ ਦੀ ਸਮਾਪਤੀ ਉਪਰੰਤ ਸਾਰੀ ਸੰਗਤ ਅਰਦਾਸ ਲਈ ਸਾਵਧਾਨ ਹੋ ਗਈ। ਅਰਦਾਸ ਹਾਲੀ ਅਧੂਰੀ ਹੀ ਸੀ। ਸਰਬੱਤ ਦਾ ਭਲਾ ਮੰਗਕੇ ਮੱਥਾ ਵੀ ਨਹੀਂ ਸੀ ਟੇਕਿਆ, ਅਰਦਾਸ ਵਿਚ ਜੁੜੇ ਨਿਹੱਥੇ ਮੁਸਾਫਿਰਾਂ ਤੇ ਫੌਜ ਨੇ ਤਾੜ ਤਾੜ ਗੋਲੀਆਂ ਦਾ ਮੀਂਹ ਵਰਸਾਉਣਾ ਸ਼ੁਰੂ ਕਰ ਦਿਤਾ। ਉਸੇ ਵੇਲੇ ਆਪੋ ਧਾਪੀ ਪੈ ਗਈ। ਰਾਤ ਦੇ ਘੁਸਮੁਸੇ ਹਨੇਰੇ ਵਿੱਚ ਜਿੱਧਰ ਕਿਸੇ ਦਾ ਮੂੰਹ ਹੋਇਆ ਆਪਣੇ ਬਚਾ ਲਈ ਉੱਠ ਨੱਠਾ। ਮੁਸਾਫਿਰ ਦਾਣਿਆਂ ਵਾਂਗ ਭੁੰਨੇ ਗਏ। ਸਾਰੀ ਰਾਤ ਗੋਲੀਆਂ ਦੀ ਵਰਖਾ ਹੁੰਦੀ ਰਹੀ। ਜਿਹੜਾ ਵੀ ਕੋਈ ਮੁਸਾਫਿਰ ਮਿਲ ਜਾਂਦਾ ਉਸ ਵੇਲੇ ਹੀ ਉਸਨੂੰ ਗੋਲੀ ਮਾਰ ਦਿਤੀ ਜਾਂਦੀ, ਜੇ ਕੋਈ ਦੌੜਕੇ ਬਚਣ ਦੀ ਕੋਸ਼ਿਸ ਕਰਦਾ ਤਦ ਉਸਨੂੰ ਫੜਕੇ ਸੰਗਲਾਂ ਨਾਲ ਬੰਨਕੇ ਪੁਠਾ ਲਟਕਾ ਦਿੱਤਾ ਜਾਂਦਾ। ਸਾਰੀ ਰਾਤ ਇਨ੍ਹਾਂ ਮੁਸਾਫਿਰਾਂ ਤੇ ਜੁਲਮ ਹੁੰਦਾ ਰਿਹਾ। ਰਾਤ ਭਰ ਦੇ ਖੂਨ ਖਰਾਬੇ ਨਾਲ: ਚੰਗੇ ਕੰਮ ਕਾਰ ਦੀ ਤਲਾਸ਼ ਵਿੱਚ ਵਸਦੇ ਘਰਾਂ ਤੋਂ ਨਿਕਲੇ ਹੋਏ ਨੌਜੁਆਨ ਮੁਸਾਫਿਰਾਂ ਦੇ ਲਹੂ ਨਾਲ ਬਜਬਜ ਘਾਟ ਦੀ ਧਰਤੀ ਰੰਗੀ ਗਈ। ਸ੍ਰਕਾਰੀ ਰਿਪੋਰਟ ਅਨੁਸਾਰ ਕੁਲ 24 ਮੁਸਾਫਿਰ ਸ਼ਹੀਦ ਹੋਏ ਤੇ 23 ਜਖਮੀ ਹਸਪਤਾਲ ਪਹੁੰਚੇ। ਹਰ ਲਿਖਾਰੀ ਦਾ ਇਨ੍ਹਾਂ ਅੰਕੜਿਆਂ ਦੇ ਨਾਲ ਮਤ-ਭੇਦ ਹੈ। ਸੋ ਹੋ ਸਕਦਾ ਹੈ ਕਿ ਸ਼ਹੀਦਾਂ ਤੇ ਫੱਟੜਾ ਦੀ ਗਿਣਤੀ ਕਈ ਗੁਣਾਂ ਵਧ ਹੋਵੇ। ਜ਼ਿਆਦਾ ਮੁਸਾਫਿਰ ਪੁਲੀਸ ਦੀ ਪਕੜ ਵਿਚ ਆ ਗਏ।

ਪੁਲੀਸ ਨੇ ਆਪਣੀ ਮਰਜੀ ਅਨੁਸਾਰ ਕਈਆਂ ਨੂੰ ਪੰਜਾਬ ਜਾਣ ਵਾਲੀ ਰੇਲ ਗੱਡੀ ਵਿਚ ਚੜ੍ਹਾ ਦਿੱਤਾ। ਕਈਆਂ ਨੂੰ ਜੇਲ੍ਹਾਂ ਵਿਚ ਕੈਦ ਕਰ ਦਿਤਾ। ਕਿੰਨੇ ਹੀ ਵਰ੍ਹੇ ਜੇਲ੍ਹਾਂ ਵਿਚ ਜਬਰ ਜ਼ੁਲਮ ਸਹਾਰਦਿਆਂ ਹੋਇਆਂ ਇਨ੍ਹਾਂ ਨੌਜੁਆਨ ਮੁਸਾਫਿਰਾਂ ਦੀ ਜ਼ਿੰਦਗੀ ਦਾ ਸੁਨਿਹਰੀ ਸਮਾਂ ਕਸ਼ਟਾਂ ਵਿਚ ਹੀ ਬੀਤ ਗਿਆ। ਕਿੰਨੇ ਹੀ ਅਪਾਹਜ ਤੇ ਸ਼ਹੀਦ ਹੋ ਗਏ। ਬਾਬਾ ਜੀ ਕੁਝ ਮੁਸਾਫਿਰਾਂ ਸਮੇਤ ਪੁਲੀਸ ਦੀਆਂ ਨਜ਼ਰਾਂ ਤੋਂ ਬਚ ਨਿਕਲੇ। ਸੱਤ ਸਾਲ ਗੁਪਤ ਵਾਸ ਤੋਂ ਬਾਅਦ 16 ਨਵੰਬਰ 1921 ਨੂੰ ਸ੍ਰੀ ਨਨਕਾਣਾ ਸਾਹਿਬ ਵਿਖੇ ਗ੍ਰਿਫ਼ਤਾਰੀ ਦੇ ਦਿਤੀ। 28 ਫਰਵਰੀ 1922 ਨੂੰ ਰਿਹਾ ਕਰ ਦਿਤਾ ਗਿਆ। ਦੇਸ਼ ਦੀ ਸੁਤੰਤਰਤਾ ਲਈ ਰਾਜਸੀ ਸਰਗਰਮੀਆਂ ਵਿਚ ਹਿੱਸਾ ਲੈਂਦਿਆਂ ਹੋਇਆਂ ਆਪ ਜੀ ਨੂੰ ਕਈ ਵਾਰੀ ਜੇਲ੍ਹ ਯਾਤਰਾ ਕਰਨੀ ਪਈ। ਆਪ ਜੀ ਨੂੰ ਗੁਰਬਾਣੀ ਅਤੇ ਸਿੱਖੀ ਸਿਦਕ ਨਾਲ ਦਿਲੀ ਪਿਆਰ ਸੀ। ਕਾਮਾਗਾਟਾ ਮਾਰੂ ਜਹਾਜ਼ ਵਿਚ ਪੰਜ ਅਖੰਡ ਪਾਠ ਅਤੇ ਦੋ ਸਾਧਾਰਨ ਪਾਠ ਸੰਪੂਰਨ ਕੀਤੇ ਗਏ ਸਨ। 24 ਜੁਲਾਈ 1954 ਨੂੰ ਦੇਸ਼ ਭਗਤੀ ਤੇ ਗੁਰ-ਸਿਖੀ ਦੀ ਰੰਗਤ ਵਿਚ ਰੰਗੇ ਹੋਏ ਬਾਬਾ ਗੁਰਦਿਤ ਸਿੰਘ ਜੀ ਅਕਾਲ ਚਲਾਣਾ ਕਰ ਗਏ। ਕੈਨੇਡਾ ਤੇ ਭਾਰਤ ਦੇ ਸਿਖ ਇਤਿਹਾਸ ਅੰਦਰ ਬਾਬਾ ਜੀ ਦੀ ਘਾਲਨਾ ਤੇ ਸ਼ਖਸੀਅਤ ਦਾ ਵਿਸ਼ੇਸ਼ ਅਸਥਾਨ ਹੈ।

1908 ਤੋਂ 1962 ਤੱਕ ਕੈਨੇਡਾ ਦੀ ਗਵਰਮਿੰਟ ਦਾ ਇਸ ਮੁਲਕ ਨੂੰ ਸਿਰਫ ਗੋਰੇ ਚਿੱਟਿਆਂ ਦਾ ਮੁਲਕ ਹੀ ਬਣਾਉਣ ਦੀ ਰਾਜਨੀਤੀ ਰਹੀ 1963 ਵਿਚ ਕੁਝ ਤਬਦੀਲੀਆਂ ਆਉਣੀਆਂ ਸ਼ੁਰੂ ਹੋ ਗਈਆਂ। ਇਸ ਵੇਲੇ ਲੱਖਾਂ ਦੀ ਗਿਣਤੀ ਵਿਚ ਭਾਰਤੀ ਕੈਨੇਡਾ ਦੇ ਵਸਨੀਕ ਹਨ। ਜਿਨ੍ਹਾਂ ਵਿਚ 80ਫੀ ਸਦੀ ਸਿੱਖਾਂ ਦੀ ਵਸੋਂ ਹੈ। ਕਾਮਾਗਾਟਾ ਮਾਰੂ ਦੇ ਮੁਸਾਫਿਰਾਂ ਦੀ ਦਰਦਨਾਕ ਵਿਤਕਰੇ ਭਰੀ ਘਟਨਾ ਨੂੰ ਵਾਪਰਿਆਂ 75 ਵਰ੍ਹੇ ਹੋ ਗਏ ਹਨ। ਭਾਵੇਂ ਅੱਜ 1989 ਵਿਚ ਐਡਾ ਖੁਲਮ ਖੁਲ੍ਹਾ ਨਸਲੀ ਵਿਤਕਰਾ ਨਜ਼ਰ ਨਹੀਂ ਆਂਦਾ ਪਰ ਗੁੱਝਾ ਭੇਦ ਭਾਵ ਹੈ। ਅਰਦਾਸ ਹੈ ਕਿ ਦਾਤਾਰ ਕੈਨੇਡਾ ਵਰਗੇ ਖੁਸ਼ਹਾਲ ਮੁਲਕ ਵਿਚ ਆਉਣ ਵਾਲੇ ਸਮੇਂ ਅੰਦਰ ਹਰ ਨਸਲ ਦੇ

ਹਰ ਵਿਅਕਤੀ ਦੇ ਅੰਦਰਲੇ ਭੇਦ ਭਾਵ ਨੂੰ ਦੂਰ ਕਰਨ ਦੀ ਸਮਰੱਥਾ ਬਖਸ਼ਕੇ ਇਕ ਮੁੱਠ ਹੋ ਕੇ ਅਮੋਲਕ ਜੀਵਨ ਦੀਆ ਖੁਸਹਾਲੀਆਂ ਬਖਸ਼ਣ।

ਲੇਖਿਕਾ

ਸਵਰਨਜੀਤ ਕੌਰ ਨੀਲ,

ਵੈਨਕੂਵਰ

ਬ੍ਰਿਟਿਸ਼ ਕੋਲੰਬੀਆਂ

ਕੈਨੇਡਾ

## ਸਹਾਇਕ ਪੁਸਤਕਾਂ

1 ਬਾਬਾ ਗੁਰਦਿਤ ਸਿੰਘ ਕਰਤਾ ਪ੍ਰੋ : ਜਸਵੰਤ ਸਿੰਘ ਜੱਸ
2 ਅਮਰੀਕਾ ਵਿਚ ਹਿੰਦੁਸਤਾਨੀ ਸੰਪਾਦਕ ਡਾਕਟਰ ਗੰਡਾ ਸਿੰਘ
3 ਕੈਨੇਡਾ ਵਿਚ ਸਿੱਖ ਲੇਖਕ ਡਾ : ਮਹਿੰਦਰ ਸਿੰਘ ਢਿੱਲੋਂ

## ਅੰਗ੍ਰੇਜ਼ੀ ਕਿਤਾਬਾਂ

4 ਦਾ ਵੋਇਜ ਔਫ ਦਾ ਕਾਮਾਗਾਟਾ ਮਾਰੂ ਲੇਖਕ ਪ੍ਰੋ : ਗਿਜ਼ੂ ਜੋਨਸਨ
5 ਏ ਵਾਈਟ ਮੈਨਜ ਕੰਟਰੀ ਲੇਖਕ ਟੈਡ ਫਰਗੁਸਨ
6 ਏ ਹਿਸਟਰੀ ਔਫ ਦਾ ਸਿੱਖਸ ਲੇਖਕ ਖੁਸ਼ਵਤ ਸਿੰਘ
7 ਸਿੱਖ ਰਿਵੀਊ ਰਸਾਲਾ ਅਗਸਤ 19 87

---

| ਪ੍ਰਕਾਸਕ | ਪਹਿਲੀ ਵਾਰ | ਪ੍ਰਿੰਟਰਸ |
|---|---|---|
| ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ | ਜੁਲਾਈ 1989 | ਐਨਸੰਨ ਪ੍ਰਿੰਟਰਸ ਪਟਿਆਲਾ |